ਸ਼ਾਖਾ

Branch|Section

-166

ਸੰਖੇਪ ਵਿਸ਼ਾ
BRIEF SUBJE

ਕਿਸ ਮਿਤੀ ਨੂੰ
ਇੰਡੇਕਸ ਬਣਿਆ

Index

Initials
'ੳ', 'ਅ', ਜਾਂ 'ੲ',
ਕਾਰਵਾਈ ਜਿਸ ਵਿਚ ਮਿਸਲ
ਰਿਕਾਰਡ ਕੀਤੀ ਗਈ
ਅਤੇ ਉਸ ਦਾ ਸੰਭਾਲ ਸਮਾਂ
'A' 'B' or 'C' proceeding
in which the file was
recorded and its
retention period

ਕੀ ਕੇਸ ਸਬੰਧੀ ਨੋਟ ਸ਼ਾਖਾ
ਸੈਕਸ਼ਨ ਦੀ ਨੋਟ ਬੁੱਕ
ਵਿਚ ਰੱਖਿਆ ਹੋਇਆ ਹੈ
ਜਾਂ ਨਹੀਂ
whether note regarding
case has been kept in
the branch/section
Note book or not

ਸਬੰਧਤ ਸਹਾਇਕ ਦੇ ਹਸਤਾਖਰ
Initials of the concerned
Assistant

ਰਿਕਾਰਡਰ ਦੇ ਹਸਤਾਖਰ
Initials of the recorder

ਪਿਛਲੇ ਹਵਾਲੇ
Previous References

ਬਾਅਦ ਦੇ ਹਵਾਲੇ
Later Referenc

# PUNJAB VIDHAN SABHA

## DEBATES

*11th October, 2002*

**Vol. 3 - No. 1**

OFFICIAL REPORT

CONTENTS

*Friday, the 11th October, 2002*



**Punjab Vidhan Sabha Secretariat, Chandigarh.**

# PUNJAB VIDHAN SABHA

*Friday, the 11th October, 2002*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10.00 A.M.*

*Mr. Speaker (Doctor Kewal Krishan) in the Chair.*

---

## OBITUARY REFERENCES

**ਮਾਨਯੋਗ ਸਪੀਕਰ** : ਪਹਿਲਾਂ ਅਕਾਲ ਚਲਾਣਿਆਂ ਦਾ ਵਰਣਨ ਹੋਵੇਗਾ । ਸੀ. ਐਮ. ਸਾਹਿਬ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਹਰ ਸਾਲ ਜਦੋਂ ਵੀ ਹਾਊਸ ਦੀ ਮੀਟਿੰਗ ਸ਼ੁਰੂ ਹੁੰਦੀ ਹੈ, ਇਹ ਪਹਿਲੀ ਰਸਮ ਹੁੰਦੀ ਹੈ ਕਿ ਜੋ ਸਾਡੇ ਸਾਥੀ ਜਿਨ੍ਹਾਂ ਨੇ ਇਸ ਸਦਨ ਵਿੱਚ ਜਾਂ ਬਾਹਰ, ਪੰਜਾਬ ਦੀ ਕਿਸੇ ਖੇਤਰ ਵਿੱਚ ਵੀ ਸੇਵਾ ਕੀਤੀ ਹੈ ਅਤੇ ਇਸ ਦੁਨੀਆਂ ਨੂੰ ਛੱਡ ਕੇ ਅਕਾਲ ਚਲਾਣਾ ਕਰ ਗਏ ਹਨ, ਉਨ੍ਹਾਂ ਬਾਰੇ ਸਾਰੀਆਂ ਹੀ ਪਾਰਟੀਆਂ ਕੁਝ ਨਾ ਕੁਝ ਜ਼ਰੂਰ ਕਹਿੰਦੀਆਂ ਹਨ । ਹਰ ਪਾਰਟੀ ਵੱਲੋਂ ਇਨ੍ਹਾਂ ਵਿਛੜੀਆਂ ਆਤਮਾਵਾਂ ਲਈ ਦੁੱਖ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ ।

ਜਿਹੜੇ ਸਾਡੇ ਸਾਥੀ ਸਾਨੂੰ ਛੱਡ ਕੇ ਅਕਾਲ ਪੁਰਖ ਦੇ ਹੁਕਮ ਮੁਤਾਬਿਕ ਅਕਾਲ ਚਲਾਣਾ ਕਰ ਗਏ ਹਨ, ਇਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਸ਼੍ਰੀ ਕ੍ਰਿਸ਼ਨ ਕਾਂਤ ਜੀ, ਜੋ ਸਾਡੇ ਉਪ-ਰਾਸ਼ਟਰਪਤੀ ਸਨ ਅਤੇ ਇਸ ਅਹੁਦੇ ਤੇ ਹੀ ਬਿਰਾਜਮਾਨ ਸਨ, ਬਾਰੇ ਮੈਂ ਆਪਣੀ ਪਾਰਟੀ ਤੇ ਸਾਰੇ ਸਦਨ ਵੱਲੋਂ ਇਹ ਕਹਿਣਾ ਚਾਹੁੰਦਾ ਹਾਂ :

I deeply regret the sad demise of Shri Krishan Kant, Vice-President of India who expired on 27th July, 2002. He was born on 28th February, 1927 at Village Kot Mohammad Khan, Tehsil Tarn Taran, District Amritsar. He was 75 years of age. I offer my sincerest condolences at this irreparable loss which both his family and the country and the nation has suffered. He was sworn in as the Vice-President of India on 21st May, 1997 and was *ex-officio* Chairman of the Rajya Sabha also. He remained a member of the Rajya Sabha from 1966 to 1977 and became a member of the Lok Sabha in 1977 and remained as such till 1980. As a member, he contributed extensively to foreign affairs, defence, land reforms, election reforms and always upheld the freedom of the press. He also played a major role in getting the first law on pollution passed. He remained a member of the Executive of Janata Party from the year 1977 to 1988 and then remained Governor of Andhra Pradesh from February, 1990 to August, 1997. He also held the additional charge as Governor of Tamil Nadu from December, 1966 to January, 1967. He was also a member of the All India Congress Working

[ਮੁੱਖ ਮੰਤਰੀ]

Committee, Secretary, Congress Parliamentary party and member of the Executive Committee. He was known as a member of the 'Young Turks', a Socialist group within the Congress Party. In his demise the nation has lost a renowned social reformer and an experienced politician.

Hon'ble Speaker, Sir, I deeply also regret the sad demise of Shri Nirmal Kumar Mukerjee, after a prolonged illness. I offer my homage to the departed soul. He was 81 years of age. I have the privilege of knowing him personally also when he was Governor and I think he was one of our most outstanding Governors also and a thorough gentleman and I think the nation has lost a great deal in his demise. He retired from the ICS in the year 1980 and was our Governor from 8th December, 1989 to 1990. He was an extremely able administrator and the State and the nation has been deprived of the services of an eminent and seasoned individual.

Mr. Speaker, with profound sorrow I offer my heartfelt homage to Brigadier Bikramjit Singh. He was the Ex-Deputy Speaker of the Punjab Vidhan Sabha, who expired on 14th September, 2002. He was 89 years of age. He passed his Senior Cambridge Examination from Col. Brown School, Dehradun and was Commissioned in the Army in the year 1935 and served in different capacities. He was promoted as Brigadier in the year 1947 and was sent to the Jammu and Kashmir operation area. Later he served as Deputy Military Secretary in the Defence Department. Afterwards, he made special contributions in the development of modern agriculture. He was elected as an MLA from Batala constituency in the year 1969 and later was elected as Deputy Speaker of the Punjab Vidhan Sabha. In his death the State has been deprived of the services of an eminent social worker and a seasoned politician.

Mr. Speaker, I also deeply regret the sad demise of Shri Kirpal Singh Ji on 20th August, 2002 after a prolonged illness and I offer my sincere homage to the departed soul and our condolences to all members of his family. He was born in Sialkot, now in Pakistan, in the year 1917 and remained member of the Punjab Vidhan Sabha in the year 1969, 1977 and 1985. In 1989, he was elected to the Lok Sabha. He remained President of Chief Khalsa Diwan for many years and made special contribution in educational and social fields. The State in his demise has lost an eminent social worker and experienced politician.

Speaker Sahib, Comrade Jangir Singh Joga passed away on 24th August, 2002 after prolonged illness. I think every one remembers when in his hey day he was a talked about personality in whole of the State. He passed away at 94 years of age, active and committed to his ideology to the end of his days. He served in top positions in the Congress Praja Mandal, Kisan Sabha and Communist Party. He spent more than 17 years in jails during the freedom struggle and in struggle for the landless and poor farmers and working classes before and after independence. He was elected for the first time to the Pepsu Vidhan Sabha from

Mansa Constituency in the year 1953 and consequently he became a Member of the Punjab Vidhan Sabha thrice. The State in his demise has lost an eminent social worker, experienced politician and a person who dedicated his entire life to the betterment of the down trodden of the State.

Mr. Speaker, with profound grief I also offer my sincere homage on the death of Shri Sikander Singh, our former colleague of this House who left for his heavenly abode on 1st September, 2002. He was 72 years of age. Shri Sikander Singh played a significant role in the freedom struggle and in him the State has lost an eminent social worker and a seasoned politician.

Mr. Speaker, I also wish to express my deep sorrow at the passing away of Shri Narinder Mohan on the 20th September. He was a highly educated person and had served in the Rajya Sabha and was the Chairman-cum-Chief Editor of the Dainik Jagran through whom he continued his putting across to the people of Punjab and the country with his knowledge on Punjab affairs. He will be sorely missed.

I would also, I am sure, Mr. Speaker, you will agree and the whole House will agree that when we express our condolences and deep sorrow on the lives lost in the Howrah-Delhi Rajdhani Express train mishap on the 10th September, I think we all condole with the families of the victims who belong to various States of the country and many of them who belonged to our State of Punjab. We regret the valuable lives and property that was lost and I am sure you will join me in expressing our heartfelt sympathies to the bereaved families.

Mr. Speaker, these despicable things continue to happen in our country. We have seen it happening in Kashmir and we have seen it happening in Gujarat and I think the House will join me in expressing our condolences on the loss of innocent lives in terrorist attack on 24th September, 2002 at a Mandir in Gandhinagar and I am sure the whole House will join us in expressing our sympathies to the families of the victims and also to the people of Gujarat for this terrible and totally useless carnage that took place.

And, Mr. Speaker, lastly I think the House will join me also in offering and expressing profound sorrow and grief to the martyred jawans, employees and other innocent people including some Punjabis and including our own, one of our Commandos from five commandos, Jarnail Singh, whose life was lost to bring about this election process in Kashmir and we, I am sure unanimously condemn the happenings in Kashmir, the constant terrorism, the constant killing of individuals and the increase in terrorist violence in that State at the behest of our neighbour and I think we all express our deep sympathy with the families of the victims and we all pray that one day sanity returns to Jammu and Kashmir.

Thank you, Mr. Speaker.

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਮਾਨਯੋਗ ਸਪੀਕਰ ਸਾਹਿਬ, ਇਹ ਬਹੁਤ ਹੀ ਦੁੱਖ ਦੀ ਗੱਲ ਹੈ ਕਿ ਸਾਡੇ ਦੇਸ਼ ਦੀਆਂ ਬਹੁਤ ਮਹਾਨ ਹਸਤੀਆਂ ਸਾਡੇ ਵਿਚੋਂ ਚਲੀਆਂ ਗਈਆਂ ਹਨ। ਇਹ ਕੁਦਰਤ ਦਾ ਨਿਯਮ ਹੈ ਅਤੇ ਇਸ ਨਿਯਮ ਨੂੰ ਇਸ ਦੁਨੀਆਂ ਦਾ ਕੋਈ ਵੀ ਤਰੀਕਾ ਟਾਲ ਨਹੀਂ ਸਕਦਾ ਲੇਕਿਨ ਉਨ੍ਹਾਂ ਦੀਆਂ ਯਾਦਾਂ ਅਤੇ ਉਨ੍ਹਾਂ ਦੇ ਕੀਤੇ ਹੋਏ ਜ਼ਿੰਦਗੀ ਦੇ ਨੇਕ ਕਾਰਨਾਮਿਆਂ ਵਾਸਤੇ ਸਾਡਾ ਫਰਜ਼ ਬਣਦਾ ਹੈ ਕਿ ਹਮੇਸ਼ਾਂ ਉਨ੍ਹਾਂ ਨੂੰ ਅਸੀਂ ਵੱਧ ਤੋਂ ਵੱਧ ਯਾਦ ਰਖੀਏ ਔਰ ਸਾਡੇ ਵੱਲੋਂ ਉਨ੍ਹਾਂ ਨੂੰ ਵੱਧ ਤੋਂ ਵੱਧ ਸਤਿਕਾਰ ਤੇ ਮਾਨ ਦਿੱਤਾ ਜਾਵੇ।

ਉਨ੍ਹਾਂ ਮਹਾਨ ਹਸਤੀਆਂ ਵਿਚੋਂ ਸਭ ਤੋਂ ਪਹਿਲਾਂ ਮੈਂ ਸ਼੍ਰੀ ਕ੍ਰਿਸ਼ਨ ਕਾਂਤ ਜੀ, ਜੋ ਸਾਡੇ ਦੇਸ਼ ਦੇ ਉਪ-ਰਾਸ਼ਟਰਪਤੀ ਸਨ, ਉਨ੍ਹਾਂ ਨੂੰ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਤੇ ਦੇਸ਼ ਵਾਸੀਆਂ ਵੱਲੋਂ ਬਹੁਤ ਹੀ ਨਿਮਰਤਾ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਉਨ੍ਹਾਂ ਦਾ ਜਨਮ ਮਿਤੀ 28 ਫਰਵਰੀ, 1927 ਨੂੰ ਕੋਟ ਮੁਹੰਮਦ ਖਾਨ, ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ । ਉਨ੍ਹਾਂ ਦੀ ਉਮਰ ਕੋਈ ਬਹੁਤ ਵੱਡੀ ਨਹੀਂ, 75 ਸਾਲ ਦੀ ਸੀ ਅਤੇ ਸਿਹਤ ਵੀ ਬਹੁਤ ਅੱਛੀ ਸੀ । ਲੇਕਿਨ ਪਰਮਾਤਮਾ ਦਾ ਕੋਈ ਐਸਾ ਭਾਣਾ ਸੀ, ਕਿਸੇ ਨੂੰ ਚਿੱਤ ਚੇਤਾ ਵੀ ਨਹੀਂ ਸੀ ਤੇ ਉਹ ਅਚਾਨਕ ਚਲੇ ਗਏ । ਉਨ੍ਹਾਂ ਨੇ ਵੀ ਆਪਣੀ ਸਾਰੀ ਜ਼ਿੰਦਗੀ ਵਿਚ ਦੇਸ਼ ਵਾਸਤੇ ਬਹੁਤ ਮਿਹਨਤ ਅਤੇ ਤਪੱਸਿਆ ਕੀਤੀ । ਉਨ੍ਹਾਂ ਦੇ ਮਾਤਾ ਪਿਤਾ ਦੀ ਵੀ ਦੇਸ਼ ਵਾਸਤੇ ਬਹੁਤ ਕੁਰਬਾਨੀ ਹੈ ਜਿਸ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਸ਼੍ਰੀ ਕ੍ਰਿਸ਼ਨ ਕਾਂਤ ਜੀ ਬਹੁਤ ਉਚੇ ਉਚੇ ਅਹੁਦਿਆਂ ਤੇ ਰਹੇ ਅਤੇ ਉਥੇ ਉਨ੍ਹਾਂ ਨੇ ਦੇਸ਼ ਦਾ, ਪੰਜਾਬ ਦਾ ਅਤੇ ਪੰਜਾਬੀਆਂ ਦਾ ਨਾਂ ਉਚਾ ਕੀਤਾ । ਉਨ੍ਹਾਂ ਨੇ ਕਾਂਗਰਸ ਪਾਰਟੀ ਵਿਚ ਲੰਬੇ ਸਮੇਂ ਤੱਕ ਕੰਮ ਕੀਤਾ ਤੇ ਉਹ ਜਨਤਾ ਪਾਰਟੀ ਵਿਚ ਵੀ ਬਹੁਤ ਅਹਿਮ ਪੁਜ਼ੀਸ਼ਨ ਤੇ ਰਹੇ । ਕਾਂਗਰਸ ਪਾਰਟੀ ਵਿਚ ਹੁੰਦੇ ਹੋਏ ਵੀ ਉਹ ਸੋਸ਼ਲਿਸਟ ਦੇ ਤੌਰ ਤੇ, ਰੈਵੋਲਿਊਸ਼ਨਰੀ ਗਰੁੱਪ ਜਿਸ ਨੂੰ ਯੰਗ ਟਰਕਸ ਵਜੋਂ ਜਾਣਿਆ ਜਾਂਦਾ ਸੀ, ਉਸ ਦੇ ਤੌਰ ਤੇ ਉਹ ਗਿਣੇ ਜਾਂਦੇ ਸਨ । ਉਨ੍ਹਾਂ ਨੇ ਸਾਰੀ ਜ਼ਿੰਦਗੀ ਦੇਸ਼ ਨੂੰ ਕਿਸ ਤਰ੍ਹਾਂ ਅੱਗੇ ਲਿਜਾਣਾ ਹੈ, ਇਸ ਮੰਤਵ ਵਾਸਤੇ ਬਹੁਤ ਮਿਹਨਤ ਕੀਤੀ, ਬਹੁਤ ਹਿੰਮਤ ਕੀਤੀ । ਉਹ 1977 ਤੋਂ 1988 ਤੱਕ ਜਨਤਾ ਪਾਰਟੀ ਦੀ ਐਗਜ਼ੈਕਟਿਵ ਦੇ ਮੈਂਬਰ ਰਹੇ । 1990 ਤੋਂ 1997 ਤੱਕ ਆਂਧਰਾ ਪ੍ਰਦੇਸ਼ ਦੇ ਰਾਜਪਾਲ ਰਹੇ । ਉਹ ਇੰਡੀਅਨ ਕਾਂਗਰਸ ਪਾਰਟੀ ਦੇ ਮੈਂਬਰ ਵੀ ਰਹੇ ਔਰ ਫੇਰ ਉਪ-ਰਾਸ਼ਟਰਪਤੀ ਬਣੇ। ਇਸ ਸਮੇਂ ਤੋਂ ਬਾਅਦ ਉਨ੍ਹਾਂ ਦੇ ਅਚਾਨਕ ਵਿਛੋੜੇ ਤੇ ਅੱਜ ਅਸੀਂ ਦੇਸ਼ ਦੇ ਇਕ ਮਹਾਨ ਫਰੀਡਮ ਫਾਈਟਰ ਨੂੰ, ਇਕ ਦੇਸ਼ ਸੇਵਕ ਨੂੰ, ਇਕ ਨੇਕ ਤੇ ਕਾਬਲ ਇਨਸਾਨ ਨੂੰ ਸਾਰੇ ਸ਼ਾਮਲ ਹੋ ਕੇ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਸ਼੍ਰੀ ਨਿਰਮਲ ਕੁਮਾਰ ਮੁਕਰਜੀ, ਜੋ ਪੰਜਾਬ ਦੇ ਗਵਰਨਰ ਰਹੇ, ਉਹ ਵੀ ਬੜੇ ਔਖੇ ਸਮੇਂ ਵਿਚ ਤੇ ਥੋੜ੍ਹੇ ਸਮੇਂ ਲਈ ਰਹੇ, ਉਸ 1989-90 ਦੇ ਟਾਈਮ ਵਿਚ ਜਿਹੜਾ ਪੰਜਾਬ ਵਾਸਤੇ ਇਕ ਆਫਤ ਵਾਲਾ ਸਮਾਂ ਸੀ । ਉਹ ਭਾਵੇਂ ਆਈ. ਸੀ. ਐਸ. ਅਫਸਰ ਸਨ ਤੇ ਰਿਟਾਇਰ ਹੋਣ ਤੋਂ ਬਾਅਦ ਆਏ ਸਨ ਤੇ ਉਨ੍ਹਾਂ ਉਚੇ ਅਹੁਦਿਆਂ ਤੇ ਮੈਂ ਜ਼ਾਤੀ ਤੌਰ ਤੇ ਉਨ੍ਹਾਂ ਦੇ ਕੰਮ ਕਰਨ ਦਾ ਢੰਗ ਦੇਖਿਆ ਹੈ । ਆਪਣੇ ਇਥੇ ਥੋੜ੍ਹੇ ਸਮੇਂ ਦੇ ਦੌਰਾਨ ਉਨ੍ਹਾਂ ਦੀ ਇਹ ਬਹੁਤ ਵੱਡੀ ਚਾਹਤ ਸੀ ਕਿ ਪੰਜਾਬ ਵਿਚ ਅਮਨ ਸ਼ਾਂਤੀ ਕਿਵੇਂ ਲਿਆਂਦੀ ਜਾਵੇ, ਪੰਜਾਬ ਵਿਚ ਤਰੱਕੀ ਕਿਵੇਂ ਲਿਆਂਦੀ ਜਾਵੇ ਤੇ ਖੁਸ਼ਹਾਲੀ ਨੂੰ ਕਿਵੇਂ

ਲਿਆਂਦਾ ਜਾਵੇ । ਇਹ ਉਨ੍ਹਾਂ ਦਾ ਮਨਸ਼ਾ ਸੀ ਤੇ ਉਚਕੋਟੀ ਦੇ ਅਫਸਰਾਂ ਦੀ ਟੀਮ ਨੂੰ ਸਿਲੈਕਟ ਕਰਕੇ ਉਹ ਜ਼ਿਲ੍ਹਾ-ਵਾਰ ਤੇ ਪਿੰਡ-ਪਿੰਡ ਵਾਰ ਜਾਂਦੇ ਸਨ । ਇਸ ਤੋਂ ਉਨ੍ਹਾਂ ਦੇ ਮਨ ਦੀ ਅਵਸਥਾ ਦਸਦੀ ਸੀ ਕਿ ਦੇਸ਼ ਦੇ ਵਾਸਤੇ ਮਿਹਨਤ ਕਰਕੇ ਉਹ ਦੇਸ਼ ਨੂੰ ਅੱਗੇ ਲਿਜਾਣ ਵਾਸਤੇ ਕਿੰਨਾ ਸੋਚਦੇ ਸਨ । ਉਹ ਬੜੇ ਕਾਬਲ ਐਡਮਨਿਸਟ੍ਰੇਟਰ ਸਨ ਤੇ ਇਕ ਉਘੇ ਦੇਸ਼ ਸੇਵਕ ਸਨ । ਉਨ੍ਹਾਂ ਦੇ ਵਿਛੋੜੇ ਤੇ ਮੈਂ ਹਾਊਸ ਵੱਲੋਂ, ਆਪਣੇ ਵੱਲੋਂ ਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਬਿਕਰਮਜੀਤ ਸਿੰਘ ਬਾਜਵਾ, ਰਿਟਾਇਰਡ ਬ੍ਰਿਗੇਡੀਅਰ ਸਨ । ਉਹ ਬਹੁਤ ਕਾਬਲ ਇਨਸਾਨ ਸਨ । ਉਨ੍ਹਾਂ ਨੇ ਬਹੁਤ ਉਚ ਕੋਟੀ ਦੀ ਵਿਦਿਆ ਲਈ ਸੀ । ਸਾਡੇ ਦੇਸ਼ ਦੀ ਉਚ ਕੋਟੀ ਦੀ ਸਰਵਿਸ ਮਿਲਟਰੀ, ਜੋ ਦੇਸ਼ ਸੇਵਕ ਦੇ ਤੌਰ ਤੇ ਆਪਣੇ ਫਰਜ਼ ਨਿਭਾਉਂਦੀ ਹੈ, ਉਸ ਸਰਵਿਸ ਵਿਚ ਉਹ ਉਚੇ ਅਹੁਦਿਆਂ ਤੇ ਰਹੇ । ਉਸ ਤੋਂ ਬਾਅਦ ਉਹ ਬਟਾਲਾ ਵਿਧਾਨ ਸਭਾ ਹਲਕੇ ਤੋਂ ਮੈਂਬਰ ਵਿਧਾਨ ਸਭਾ ਦੇ ਤੌਰ ਤੇ ਚੁਣ ਕੇ ਆਏ ਤੇ ਇਥੇ ਡਿਪਟੀ ਸਪੀਕਰ ਰਹੇ । ਇਸ ਸਾਰੇ ਸਮੇਂ ਵਿਚ ਇਕ ਨੇਕ ਇਨਸਾਨ, ਇਕ ਦੇਸ਼ ਭਗਤ ਦੇ ਤੌਰ ਤੇ ਦੇਸ਼ ਸੇਵਾ ਵਿਚ ਇਕ ਮਹਾਨ ਹਿੱਸਾ ਪਾਇਆ । ਮੈਂ ਆਪਣੇ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ਤੇ ਉਨ੍ਹਾਂ ਦੇ ਪਰਵਾਰ ਨੂੰ ਭਾਣਾ ਮੰਨਣ ਲਈ ਅਰਦਾਸ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਕ੍ਰਿਪਾਲ ਸਿੰਘ ਜੀ ਜੋ ਕਾਫੀ ਲੰਮਾ ਸਮਾਂ ਸਾਡੇ ਇਸ ਹਾਊਸ ਦੇ ਮੈਂਬਰ ਰਹੇ ਅਤੇ ਪਾਰਲੀਮੈਂਟ ਦੇ ਵੀ ਮੈਂਬਰ ਰਹੇ, ਬੜੇ ਨੇਕ ਇਨਸਾਨ ਸਨ । ਇਸ ਦੇ ਨਾਲ-ਨਾਲ ਉਹ ਬਹੁਤ ਚੰਗੇ ਬੁਲਾਰੇ ਵੀ ਸਨ । ਸਾਰੀ ਜ਼ਿੰਦਗੀ ਉਨ੍ਹਾਂ ਦੀ ਇਹੀ ਕੋਸ਼ਿਸ਼ ਰਹੀ ਹੈ ਕਿ ਆਖਰੀ ਸਵਾਸਾਂ ਤੱਕ ਲੋਕਾਂ ਦੀ ਸੇਵਾ ਕਿਵੇਂ ਕਰਨੀ ਹੈ । ਸਪੀਕਰ ਸਾਹਿਬ, ਤੁਸੀਂ ਵੀ ਵੇਖਿਆ ਹੋਵੇਗਾ ਅਤੇ ਅਸੀਂ ਵੀ ਵੇਖਿਆ ਹੈ ਕਿ ਜਦੋਂ ਉਹ ਐਮ. ਐਲ. ਏ. ਜਾਂ ਐਮ. ਪੀ. ਨਹੀਂ ਵੀ ਸਨ ਤਾਂ ਉਦੋਂ ਵੀ ਉਹ ਲੋਕਾਂ ਦੀਆਂ ਸਮੱਸਿਆਵਾਂ ਲੈ ਕੇ ਆਉਂਦੇ ਰਹੇ। ਉਹ ਹਮੇਸ਼ਾ ਇਹੀ ਖਿਆਲ ਕਰਦੇ ਸਨ ਕਿ ਲੋਕਾਂ ਦੀਆਂ ਤਕਲੀਫਾਂ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ । ਉਨ੍ਹਾਂ ਨੇ ਆਪਣੀ ਸਾਰੀ ਉਮਰ ਦੇਸ਼ ਅਤੇ ਸਮਾਜ ਦੀ ਭਲਾਈ ਵਾਸਤੇ ਕੰਮ ਕੀਤਾ। ਉਹ ਇਕ ਬਹੁਤ ਵਧੀਆ ਅਤੇ ਕਾਬਲ ਬੁਲਾਰੇ ਸਨ । ਬੜੇ ਸੋਹਣੇ ਢੰਗ ਨਾਲ ਉਹ ਪੰਜਾਬ ਦਾ ਕੇਸ ਪਲੀਡ ਕਰਦੇ ਹੁੰਦੇ ਸਨ । ਇਸ ਤੋਂ ਇਲਾਵਾ ਵਿਦਿਆ ਦੇ ਖੇਤਰ ਵਿਚ ਉਨ੍ਹਾਂ ਦੀ ਬੜੀ ਵੱਡੀ ਦੇਣ ਰਹੀ ਹੈ ਜਿਸ ਵਾਸਤੇ ਉਨ੍ਹਾਂ ਨੂੰ ਹਮੇਸ਼ਾਂ ਯਾਦ ਰੱਖਿਆ ਜਾਵੇਗਾ । ਉਨ੍ਹਾਂ ਦੇ ਦੁਖਦਾਈ ਵਿਛੋੜੇ ਤੇ ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ।

ਕਾਮਰੇਡ ਜੰਗੀਰ ਸਿੰਘ ਜੋਗਾ ਮਾਨਸਾ ਜ਼ਿਲ੍ਹੇ ਨਾਲ ਤਾਅਲੁੱਕ ਰੱਖਦੇ ਸਨ। ਉਹ ਤਕਰੀਬਨ 95 ਸਾਲ ਦੀ ਉਮਰ ਵਿਚ ਸਵਰਗਵਾਸ ਹੋਏ ਹਨ । ਉਹ ਆਪਣੀ ਸਾਰੀ ਉਮਰ ਲੋਕਾਂ ਦੀ ਸੇਵਾ ਵਾਸਤੇ ਸਮਰਪਿਤ ਰਹੇ, ਸਿਰਫ ਪਿਛਲੇ 2 ਕੁ ਸਾਲ ਸਿਹਤ ਖਰਾਬ ਰਹਿਣ ਕਾਰਨ ਉਨ੍ਹਾਂ ਨੂੰ ਘਰ ਬੈਠਣਾ ਪਿਆ ਸੀ । 14 ਸਾਲ ਦੀ ਛੋਟੀ ਜਿਹੀ ਉਮਰ ਤੋਂ ਲੈ ਕੇ ਅਖੀਰ ਤੱਕ ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਪੰਜਾਬ ਦੇ ਲੋਕਾਂ ਵਾਸਤੇ, ਦੇਸ਼ ਦੇ ਲੋਕਾਂ ਵਾਸਤੇ, ਦੇਸ਼ ਦੀ ਆਜ਼ਾਦੀ ਵਾਸਤੇ ਅਤੇ ਖ਼ਾਸ ਕਰਕੇ ਗਰੀਬਾਂ ਵਾਸਤੇ ਲੰਮਾ ਸੰਘਰਸ਼ ਕੀਤਾ । ਇਸ ਮਕਸਦ ਦੀ ਪੂਰਤੀ ਵਾਸਤੇ ਉਨ੍ਹਾਂ ਨੇ ਜਿਹੜੀਆਂ ਆਪਣੀਆਂ ਲੜਾਈਆਂ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਲੜੀਆਂ, ਉਸ ਦੇ ਲਈ ਉਹ ਹਮੇਸ਼ਾਂ ਯਾਦ ਰੱਖੇ ਜਾਣਗੇ । ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਅੰਗਰੇਜ਼ਾਂ ਦੇ ਖਿਲਾਫ ਲੜਾਈ ਲੜੀ । ਇਸ ਦੇ ਨਾਲ-ਨਾਲ ਉਹ ਪਰਜਾ ਮੰਡਲ ਦੇ ਮੈਂਬਰ ਰਹੇ, ਕਿਸਾਨ ਸਭਾ ਦੇ ਮੈਂਬਰ ਰਹੇ ਅਤੇ ਕਮਿਊਨਿਸਟ ਪਾਰਟੀ ਦੇ ਲੀਡਰ ਰਹੇ । ਬੇਜ਼ਮੀਨੇ ਲੋਕਾਂ ਵਾਸਤੇ ਉਨ੍ਹਾਂ ਨੇ ਰਜਵਾੜਾਸ਼ਾਹੀ ਅਤੇ ਜਗੀਰਦਾਰਸ਼ਾਹੀ ਵਿਰੁਧ ਸੰਘਰਸ਼ ਕੀਤਾ । ਆਜ਼ਾਦੀ ਤੋਂ ਬਾਅਦ ਮਿਹਨਤਕਸ਼ ਲੋਕਾਂ ਵਾਸਤੇ ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ 17 ਸਾਲ ਜੇਲ੍ਹਾਂ ਵਿਚ ਕੱਟੇ । 1953 ਵਿਚ ਉਹ ਪਹਿਲਾਂ ਪੈਪਸੂ ਅਤੇ ਫਿਰ 4 ਵਾਰ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ । ਉਨ੍ਹਾਂ ਦੇ ਵਿਛੋੜੇ ਨਾਲ ਅਸੀਂ ਇਕ ਉਘੇ ਸਿਆਸਤਦਾਨ, ਫਰੀਡਮ ਫਾਈਟਰ ਅਤੇ ਗਰੀਬ ਤੇ ਦਬੇ ਕੁਚਲੇ ਲੋਕਾਂ ਨਾਲ ਖੜ੍ਹੇ ਹੋਣ ਵਾਲੇ ਸੰਘਰਸ਼ਸ਼ੀਲ ਵਿਅਕਤੀ ਤੋਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਦੀ ਯਾਦ ਵਿਚ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਬਕਾ ਵਿਧਾਇਕ ਸਰਦਾਰ ਸਿਕੰਦਰ ਸਿੰਘ ਸਾਡੇ ਵਿਚੋਂ ਚਲੇ ਗਏ ਹਨ । ਉਸ ਵੇਲੇ ਉਨ੍ਹਾਂ ਦੀ ਉਮਰ ਕੋਈ 72 ਕੁ ਵਰ੍ਹਿਆਂ ਦੀ ਹੋਵੇਗੀ । ਉਹ ਇਕ ਚੰਗੇ ਸੁਤੰਤਰਤਾ ਸੰਗਰਾਮੀ ਸਨ। ਉਨ੍ਹਾਂ ਦੇ ਵਿਛੜ ਜਾਣ ਤੇ ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਨਰਿੰਦਰ ਮੋਹਨ, ਮੈਂਬਰ ਰਾਜ ਸਭਾ, ਵੀ ਸਾਡੇ ਤੋਂ ਵਿਛੜ ਗਏ ਹਨ । "ਦੈਨਿਕ ਜਾਗ੍ਰਣ" ਜੋ ਕਿ ਇਕ ਚੋਟੀ ਦਾ ਅਖਬਾਰ ਹੈ, ਦੇ ਉਹ ਚੇਅਰਮੈਨ ਸਨ । ਉਹ ਬੜੀ ਛੋਟੀ ਉਮਰ ਵਿਚ ਸਾਨੂੰ ਵਿਛੋੜਾ ਦੇ ਗਏ ਹਨ । ਉਸ ਵਕਤ, ਮੇਰਾ ਅੰਦਾਜ਼ਾ ਹੈ ਕਿ ਉਨ੍ਹਾਂ ਦੀ ਉਮਰ ਸਿਰਫ 54-55 ਸਾਲ ਦੀ ਹੀ ਹੋਵੇਗੀ । ਉਹ ਬੜੇ ਕਾਬਲ ਇਨਸਾਨ ਸਨ । ਰਾਜ ਸਭਾ ਦੇ ਉਹ ਮੈਂਬਰ ਸਨ। ਕੁਦਰਤੀ ਤੌਰ ਤੇ ਮੈਨੂੰ ਵੀ ਉਥੇ ਉਨ੍ਹਾਂ ਦੇ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਹੈ । ਉਹ ਇਕ ਕਾਬਲ ਬੁਲਾਰੇ ਸਨ । ਸਮਾਜ ਸੇਵਕ ਦੇ ਤੌਰ ਤੇ ਉਨ੍ਹਾਂ ਦਾ ਬੜਾ ਭਾਰੀ ਯੋਗਦਾਨ ਹੈ । ਵਿਛੜਣ ਦਾ ਉਨ੍ਹਾਂ ਦਾ ਕੋਈ ਮੌਕਾ ਨਹੀਂ ਸੀ, ਉਨ੍ਹਾਂ ਨੂੰ ਕੋਈ ਖਾਸ ਬਿਮਾਰੀ ਨਹੀਂ ਸੀ । ਉਨ੍ਹਾਂ ਦੇ ਇਸ ਅਚਨਚੇਤੀ ਵਿਛੋੜੇ ਤੇ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਜਿਹੜਾ ਹਾਵੜਾ-ਨਵੀਂ ਦਿੱਲੀ ਰਾਜਧਾਨੀ ਐਕਸਪ੍ਰੈਸ ਦਾ ਭਿਆਨਕ ਹਾਦਸਾ ਹੋਇਆ ਹੈ, ਉਸ ਦੇ ਨਾਲ ਸਾਡੇ ਦੇਸ਼ ਦਾ ਬੜਾ ਵੱਡਾ ਨੁਕਸਾਨ ਹੋਇਆ ਹੈ । ਇਸ ਹਾਦਸੇ ਵਿਚ ਸਾਡੇ ਬਹੁਤ ਸਾਰੇ ਭਰਾਵਾਂ/ਭੈਣਾਂ ਦੀਆਂ ਜਾਨਾਂ ਗਈਆਂ ਹਨ । ਮੈਂ ਉਨ੍ਹਾਂ ਦੇ ਸਾਰੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ਅਤੇ ਉਨ੍ਹਾਂ ਵਿਛੜੇ ਲੋਕਾਂ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਗਾਂਧੀ ਨਗਰ ਵਿਖੇ ਅਕਸ਼ਰਧਾਮ ਮੰਦਰ ਤੇ ਜਿਹੜਾ ਟੈਰੋਰਿਸਟਾਂ ਵੱਲੋਂ ਹਮਲਾ ਕੀਤਾ ਗਿਆ ਹੈ, ਉਹ ਬੜੀ ਦੁਖਦਾਈ ਗੱਲ ਹੈ । ਲਗਭਗ 1980 ਤੋਂ ਇਹੋ ਜਿਹੀਆਂ ਵਾਰਦਾਤਾਂ ਹੋਣੀਆਂ ਸ਼ੁਰੂ ਹੋਈਆਂ ਸਨ—ਭਾਵੇਂ ਉਹ ਗੁਜਰਾਤ ਵਿਚ ਹੋਈਆਂ

ਹੋਣ, ਪੰਜਾਬ ਵਿਚ ਹੋਈਆਂ ਹੋਣ ਜੰਮੂ-ਕਸ਼ਮੀਰ ਵਿਚ ਹੋਈਆਂ ਹੋਣ ਜਾਂ ਆਸਾਮ ਵਿਚ ਹੋਈਆਂ ਹੋਣ । ਅੱਤਵਾਦੀ ਅਨਸਰ ਇਹੋ ਜਿਹੇ ਧਾਰਮਿਕ ਸਥਾਨਾਂ ਤੇ ਹਮਲੇ ਕਰਦੇ ਹਨ ਜਿਥੋਂ ਅਮਨ-ਸ਼ਾਂਤੀ, ਭਾਈਚਾਰਕ ਸਾਂਝ ਅਤੇ ਪਰਮਾਤਮਾ ਦੇ ਨਾਂ ਦਾ ਸੰਦੇਸ਼ ਮਿਲਦਾ ਹੈ । ਇਹੋ ਜਿਹੀਆਂ ਥਾਵਾਂ ਤੇ ਉਹ ਇਸ ਤਰ੍ਹਾਂ ਦੇ ਭਿਆਨਕ ਕਾਰਨਾਮੇ ਕਰਦੇ ਹਨ । ਇਹ ਬਹੁਤ ਦੁੱਖ ਦੀ ਗੱਲ ਹੈ । ਇਸ ਹਾਦਸੇ ਵਿਚ ਜਿਹੜੇ ਲੋਕ ਵਿਛੜ ਗਏ ਹਨ, ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਜੰਮੂ-ਕਸ਼ਮੀਰ ਦੀਆਂ ਚੋਣਾਂ ਹੋਈਆਂ । ਇਸ ਵੇਲੇ ਦੂਸਰੇ ਪਾਸੇ ਲਫਜ਼ ਕਹਿਣ ਦਾ ਮੌਕਾ ਨਹੀਂ ਹੈ । ਗੱਲ ਇਕ ਪਾਸੇ ਦੀ ਹੈ ਕਿ ਸਾਡੇ ਦੇਸ਼ ਦੇ ਮਹਾਨ ਇਨਸਾਨਾਂ ਨੇ ਆਪਣੀਆਂ ਜ਼ਿੰਦਗੀਆਂ ਦੇ ਕੇ ਜੰਮੂ- ਕਸ਼ਮੀਰ ਵਾਸਤੇ ਡੈਮੋਕਰੇਸੀ ਦਾ ਨਾਂ ਉਚਾ ਕੀਤਾ ਹੈ ਪਰ ਦੂਜੇ ਪਾਸੇ ਦੁੱਖ ਇਸ ਗੱਲ ਦਾ ਹੈ ਕਿ 20 ਸਾਲ ਤੋਂ ਹਜ਼ਾਰਾਂ ਨਹੀਂ ਲੱਖਾਂ ਦੀ ਤਾਦਾਦ ਵਿੱਚ ਲੋਕਾਂ ਨੇ ਆਪਣੀਆਂ ਜ਼ਿੰਦਗੀਆਂ ਇਸ ਦੇਸ਼ ਵਾਸਤੇ ਅਤੇ ਦੇਸ਼ ਦੀ ਆਜ਼ਾਦੀ ਵਾਸਤੇ ਵਾਰ ਦਿੱਤੀਆਂ ਹਨ । ਇਨ੍ਹਾਂ ਚੋਣਾਂ ਵਿੱਚ ਕਿੰਨੇ ਹੀ, ਸੈਂਕੜੇ ਦੇਸ਼ ਵਾਸੀ ਸ਼ਹੀਦੀਆਂ ਪਾ ਗਏ ਹਨ । ਭਾਵੇਂ ਉਹ ਸਾਡੀ ਪੁਲਿਸ ਫੋਰਸ ਸੀ ਜੋ ਕਿ ਉਥੇ ਅਮਨ ਸ਼ਾਂਤੀ ਵਾਸਤੇ ਲਾਈ ਸੀ, ਭਾਵੇਂ ਸਾਡੇ ਉਹ ਵੀਰ ਜਿਹੜੇ ਉਥੇ ਦੇਸ਼ ਸੇਵਾ ਕਰਦੇ ਹਨ ਤੇ ਲੋਕ ਰਾਜ ਦੀ ਰਾਖੀ ਕਰਨ ਵਾਸਤੇ ਉਥੇ ਵੋਟਾਂ ਪਾਉਣ ਆਏ ਸਨ ਅਤੇ ਭਾਵੇਂ ਹੋਰ ਕੋਈ ਵੀ ਜੋ ਕਿਸੇ ਤਰ੍ਹਾਂ ਦੀ ਡਿਊਟੀ ਦੇ ਰਹੇ ਸੀ, ਉਨ੍ਹਾਂ ਦੀਆਂ ਕੀਮਤੀ ਜਾਨਾਂ ਚਲੀਆਂ ਗਈਆਂ ਹਨ । ਅਸੀਂ ਉਨ੍ਹਾਂ ਦੇ ਪਰਵਾਰਾਂ ਨਾਲ ਤਹਿ ਦਿਲੋਂ ਅਫਸੋਸ ਕਰਦੇ ਹਾਂ ਅਤੇ ਜੋ ਸਾਡੀਆਂ ਦੇਸ਼ ਵਾਸੀਆਂ ਦੀਆਂ ਕੀਮਤੀ ਜਾਨਾਂ, ਸਾਡੇ ਭਰਾਵਾਂ ਦੀਆਂ ਚਲੀਆਂ ਗਈਆਂ ਹਨ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੇ ਹਾਂ । ਅਸੀਂ ਆਸ ਕਰਦੇ ਹਾਂ ਕਿ ਪ੍ਰਮਾਤਮਾ ਦੇਸ਼ ਵਿੱਚ, ਦੇਸ਼ ਦੇ ਸੂਬਿਆਂ ਵਿੱਚ ਅੱਜ ਤੱਕ ਜੋ ਅੱਤਵਾਦ ਚਲ ਰਿਹਾ ਹੈ, ਪ੍ਰਮਾਤਮਾ ਕਰੇ ਉਥੇ ਸ਼ਾਂਤੀ ਆਵੇ ਅਤੇ ਸਾਡਾ ਦੇਸ਼ ਤਰੱਕੀ ਕਰੇ । ਇਨ੍ਹਾਂ ਲਫ਼ਜ਼ਾਂ ਨਾਲ ਸਾਡੇ ਵਿੱਚੋਂ ਜੋ ਸਾਡੀਆਂ ਮਹਾਨ ਹਸਤੀਆਂ ਜਾਂ ਜੋ ਸਾਡੇ ਵੀਰ ਸਾਡੇ ਕੋਲੋਂ ਵਿਛੜ ਗਏ ਹਨ, ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ, ਹਾਊਸ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ।

**ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ)** : ਮਾਨਯੋਗ ਸਪੀਕਰ ਸਾਹਿਬ, ਸ਼੍ਰੀ ਕ੍ਰਿਸ਼ਨ ਕਾਂਤ ਜੀ ਭਾਰਤ ਦੇ ਉਪ ਰਾਸ਼ਟਰਪਤੀ ਜੀ ਦਾ ਦਿਹਾਂਤ ਹੋਣਾ ਪੰਜਾਬੀਆਂ ਵਾਸਤੇ ਖਾਸ ਤੌਰ ਤੇ ਅਤੇ ਦੇਸ਼ ਵਾਸੀਆਂ ਲਈ ਬਹੁਤ ਦੁਖਦਾਈ ਸੀ । ਉਨ੍ਹਾਂ ਬਾਰੇ ਬਹੁਤ ਕੁਝ ਕਿਹਾ ਗਿਆ ਹੈ ਲੇਕਿਨ ਮੈਂ ਸਿੱਧੇ ਤੌਰ ਤੇ ਉਨ੍ਹਾਂ ਨਾਲ ਜੁੜਿਆ ਹੋਇਆ ਸੀ । ਉਹ ਲੋਕ ਸੇਵਾ ਮੰਡਲ ਦੇ ਆਲ ਇੰਡੀਆ ਅਧਿਅਕਸ਼ ਸਨ ਔਰ ਮੈਨੂੰ ਹੁਸ਼ਿਆਰਪੁਰ ਲੋਕ ਸੇਵਾ ਮੰਡਲ ਦਾ ਐਗਜ਼ੈਕਟਿਵ ਮੈਂਬਰ ਬਣਾਇਆ ਗਿਆ ਸੀ । ਜਿਸ ਦਿਨ ਉਨ੍ਹਾਂ ਦਾ ਦਿਹਾਂਤ ਹੋਇਆ, ਉਸ ਦਿਨ ਉਨ੍ਹਾਂ ਬਾਰੇ ਬਹੁਤ ਕੁਝ ਸੁਣਨ ਤੇ ਜਾਨਣ ਦਾ ਮੌਕਾ ਮਿਲਿਆ । ਜੋ ਲੋਕ ਉਨ੍ਹਾਂ ਨਾਲ ਕੰਮ ਕਰਦੇ ਸੀ, ਉਹ ਉਨ੍ਹਾਂ ਬਾਰੇ ਦਸਦੇ ਸੀ ਕਿ ਉਹ ਕਿੰਨੇ ਮਿੱਠ ਬੋਲੜੇ ਅਤੇ ਸਾਦਾ ਸੁਭਾਅ ਦੇ ਸਨ । ਸ਼੍ਰੀ ਕ੍ਰਿਸ਼ਨ ਕਾਂਤ ਜੀ ਦੇ ਜੀਵਨ ਤੋਂ ਬਹੁਤ ਕੁਝ ਸਿੱਖਿਆ ਜਾ ਸਕਦਾ ਹੈ। ਉਹ 15 ਸਾਲ ਦੀ ਛੋਟੀ ਜਿਹੀ ਉਮਰ ਵਿੱਚ ਹੀ ਸਨ ਕਿ ਉਨ੍ਹਾਂ ਦਾ ਸਾਰਾ ਪਰਵਾਰ ਜੇਲ੍ਹ ਵਿੱਚ ਆਜ਼ਾਦੀ ਦੀ ਲੜਾਈ ਕਾਰਨ ਬੰਦ ਸੀ । ਫਿਰ ਵੀ ਉਨ੍ਹਾਂ ਨੇ ਹੌਸਲਾ ਨਹੀ ਛੱਡਿਆ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਅਤੇ ਆਜ਼ਾਦੀ ਤੋਂ ਬਾਅਦ ਵੀ ਉਨ੍ਹਾਂ ਨੇ ਆਪਣਾ ਸਮਾਜਕ ਜੀਵਨ ਉਸੇ ਤਰ੍ਹਾਂ ਹੀ ਰੱਖਿਆ ਅਤੇ ਉਹ ਸਮਾਜ ਸੇਵਾ ਕਰਦੇ ਰਹੇ । ਉਹ ਰਾਜ ਸਭਾ ਦੇ ਐਮ. ਪੀ. ਰਹੇ, ਫਿਰ ਲੋਕ ਸਭਾ ਦੇ ਐਮ. ਪੀ. ਰਹੇ ਔਰ ਉਸ ਤੋਂ ਬਾਅਦ ਗਵਰਨਰ ਵੀ ਰਹੇ । ਇਸ ਤੋਂ ਮਗਰੋਂ ਉਪ ਰਾਸ਼ਟਰਪਤੀ ਬਣ ਕੇ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ । ਉਨ੍ਹਾਂ ਦੇ ਦਿਹਾਂਤ ਕਾਰਨ ਜੋ ਖਲਾਅ ਦੇਸ਼ ਵਿੱਚ ਪਿਆ ਹੈ, ਉਹ ਨਾ ਪੂਰਾ ਹੋਣ ਵਾਲਾ ਹੈ ।

ਸਪੀਕਰ ਸਾਹਿਬ, ਸ਼੍ਰੀ ਨਿਰਮਲ ਕੁਮਾਰ ਮੁਕਰਜੀ ਪੰਜਾਬ ਦੇ ਸਾਬਕਾ ਰਾਜਪਾਲ ਸਨ ਜਿਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ । ਉਹ ਇਕ ਬਹੁਤ ਹੀ ਅੱਛੇ ਐਡਮਨਿਸਟ੍ਰੇਟਰ ਸਨ ਔਰ ਜਦੋਂ ਉਹ ਪੰਜਾਬ ਦੇ ਗਵਰਨਰ ਸਨ, ਉਦੋਂ ਵੀ ਉਨ੍ਹਾਂ ਨੇ ਰਾਜ ਵਿੱਚ ਬਹੁਤ ਵਧੀਆ ਰਾਜ ਪ੍ਰਬੰਧ ਚਲਾਇਆ । ਅੱਜ ਉਨ੍ਹਾਂ ਦੇ ਚਲੇ ਜਾਣ ਨਾਲ ਜਿੱਥੇ ਪੰਜਾਬੀਆਂ ਨੂੰ ਬਹੁਤ ਵੱਡਾ ਦੁੱਖ ਹੈ, ਸਮੁੱਚਾ ਦੇਸ਼ ਵੀ ਉਨ੍ਹਾਂ ਬਾਰੇ ਨਤਮਸਤਕ ਹੈ ।

ਇਸ ਤੋਂ ਅੱਗੇ ਬ੍ਰਿਗੇਡੀਅਰ (ਰੀਟਾਇਰਡ) ਬਿਕਰਮਜੀਤ ਸਿੰਘ ਬਾਜਵਾ, ਪਹਿਲਾਂ ਤਾਂ ਬਾਰਡਰ ਤੇ ਦੇਸ਼ ਦੀ ਰੱਖਿਆ ਕਰਦੇ ਹੋਏ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ ਔਰ ਉਸ ਤੋਂ ਬਾਅਦ ਰਿਟਾਇਰਡ ਜੀਵਨ ਵੀ ਉਸੇ ਤਰ੍ਹਾਂ ਨਹੀਂ ਜਾਣ ਦਿੱਤਾ ਬਲਕਿ ਫਿਰ ਸੋਸ਼ਲ ਲਾਈਫ ਨੂੰ ਕਾਇਮ ਰਖਦੇ ਹੋਏ ਉਹ ਬਟਾਲਾ ਤੋਂ ਐਮ. ਐਲ. ਏ. ਬਣੇ ਔਰ ਇਸ ਵਿਧਾਨ ਸਭਾ ਵਿੱਚ ਡਿਪਟੀ ਸਪੀਕਰ ਵੀ ਰਹੇ । ਪੰਜਾਬ ਉਨ੍ਹਾਂ ਦਾ ਰਿਣੀ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਇਨ੍ਹਾਂ ਤੋਂ ਮਗਰੋਂ ਸਰਦਾਰ ਕਿਰਪਾਲ ਸਿੰਘ ਜੀ ਜੋ ਐਮ. ਪੀ., ਐਮ. ਐਲ. ਏ. ਅਤੇ ਚੀਫ ਖਾਲਸਾ ਦੀਵਾਨ ਦੇ ਪ੍ਰਧਾਨ ਵੀ ਰਹੇ, ਉਨ੍ਹਾਂ ਨੇ ਕੌਮ ਵਾਸਤੇ ਅਤੇ ਦੇਸ਼ ਵਾਸਤੇ ਬਹੁਤ ਸੇਵਾ ਕੀਤੀ । ਉਹ ਇਕ ਅੱਛੇ ਐਜੂਕੇਸ਼ਨਿਸਟ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਹੀ ਕਾਮਰੇਡ ਜੰਗੀਰ ਸਿੰਘ ਜੋਗਾ, ਜਿਨ੍ਹਾਂ ਬਾਰੇ ਦੱਸਿਆ ਗਿਆ ਹੈ ਕਿ ਉਹ ਹਮੇਸ਼ਾ ਹੀ ਪਾਰਟੀ ਨਾਲ ਕਮਿਟਿਡ ਰਹੇ, ਉਹ ਪਾਰਟੀ ਲਈ ਸਦਾ ਹੀ ਫੇਥਫੁੱਲ ਰਹੇ । 95 ਸਾਲ ਤੱਕ ਉਨ੍ਹਾਂ ਨੇ ਪਾਰਟੀ ਦੀ ਸੇਵਾ ਕੀਤੀ ਅਤੇ ਲੋਕਾਂ ਦੀ ਸੇਵਾ ਕੀਤੀ । 17 ਸਾਲ ਉਨ੍ਹਾਂ ਨੇ ਦੇਸ਼ ਦੇ ਲੋਕਾਂ ਵਾਸਤੇ, ਗਰੀਬ ਕਿਸਾਨਾਂ ਵਾਸਤੇ ਅਤੇ ਲੈਂਡ-ਲੈਸ ਲੋਕਾਂ ਵਾਸਤੇ ਜਗੀਰਦਾਰਾਂ ਵਿਰੁੱਧ ਸੰਘਰਸ਼ ਕੀਤਾ ਅਤੇ ਜੇਲ੍ਹ ਕੱਟੀ । ਉਨ੍ਹਾਂ ਦੇ ਚਲੇ ਜਾਣ ਨਾਲ ਜੋ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ, ਉਹ ਵੀ ਨਾ ਪੂਰਾ ਹੋਣ ਵਾਲਾ ਹੈ ।

ਸਰਦਾਰ ਸਿਕੰਦਰ ਸਿੰਘ, ਸਾਬਕਾ ਐਮ. ਐਲ. ਏ. ਇਕ ਫਰੀਡਮ ਫਾਈਟਰ ਸਨ । ਆਪਣੇ ਜੀਵਨ ਦੇ ਜੋ ਬਹੁਮੁੱਲੇ ਸਾਲ ਸਨ, ਉਹ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਲਈ ਲਾਏ । ਉਸ ਤੋਂ ਬਾਅਦ ਉਹ ਐਮ. ਐਲ. ਏ. ਬਣੇ ਅਤੇ ਜਨਤਾ ਦੀ ਸੇਵਾ ਕੀਤੀ ।

ਸ਼੍ਰੀ ਨਰਿੰਦਰ ਮੋਹਨ, ਐਮ. ਪੀ., ਰਾਜ ਸਭਾ ਇਕ ਬੜੇ ਅੱਛੇ ਕਵੀ, ਅੱਛੇ ਲੇਖਕ ਅਤੇ ਬਹੁਤ ਅੱਛੇ ਪਾਲੇਟੀਸ਼ੀਅਨ ਸਨ । ਉਹ ਇਕ ਅਖਬਾਰ 'ਦੈਨਿਕ ਜਾਗਰਣ' ਦੇ ਚੀਫ

ਐਡੀਟਰ ਅਤੇ ਚੇਅਰਮੈਨ ਸਨ । ਪਹਿਲਾਂ ਕਦੀ ਵੀ ਐਸਾ ਨਹੀਂ ਹੋਇਆ ਕਿ ਉਹ ਕਿਸੇ ਪਾਰਟੀਕੁਲਰ ਪਾਰਟੀ ਨਾਲ ਸਬੰਧ ਰੱਖਦੇ ਹੋਣ । ਉਨ੍ਹਾਂ ਨੇ ਇੰਡੀਪੈਂਡੈਂਟ ਤੌਰ ਤੇ ਆਪਣੀ ਅਖਬਾਰ ਚਲਾਈ । 68 ਸਾਲ ਦੀ ਉਮਰ ਵਿਚ ਮਿਤੀ 20 ਸਤੰਬਰ, 2002 ਨੂੰ ਉਨ੍ਹਾਂ ਦਾ ਦਿਹਾਂਤ ਹੋਇਆ । ਉਹ ਭਾਰਤੀ ਜਨਤਾ ਪਾਰਟੀ ਦੇ ਐਮ. ਪੀ. ਸਨ । ਉਨ੍ਹਾਂ ਦਾ ਸਾਡੇ ਕੋਲੋਂ ਚਲੇ ਜਾਣਾ ਲੇਖਕਾਂ, ਕਵੀਆਂ ਅਤੇ ਸਾਰੇ ਵਰਗਾਂ ਵਾਸਤੇ ਦੁਖਦਾਈ ਹੈ । ਪੜ੍ਹਾਈ ਦੇ ਮਾਮਲੇ ਵਿਚ ਉਹ ਐਮ. ਕਾਮ ਸਨ । ਜਿਸ ਵਕਤ ਐਮਰਜੰਸੀ ਲੱਗੀ ਸੀ ਉਸ ਵਕਤ ਉਨ੍ਹਾਂ ਨੇ ਇਕ ਨਵੀਂ ਚੀਜ਼ ਪੇਸ਼ ਕੀਤੀ ਸੀ । ਜਿਸ ਵੇਲੇ ਐਮਰਜੰਸੀ ਵਿਚ ਅਖਬਾਰਾਂ ਉਤੇ ਸੈਂਸਰਸ਼ਿਪ ਲੱਗੀ ਸੀ, ਉਸ ਵੇਲੇ ਉਨ੍ਹਾਂ ਨੇ ਇਕ ਕਾਲਮ 'ਸੈਂਸਰ ਕੀ ਭੇਂਟ' ਸ਼ੁਰੂ ਕੀਤਾ ਸੀ। ਪੰਜਾਬ ਦੇ ਬਾਰੇ ਉਨ੍ਹਾਂ ਨੂੰ ਬੜੀ ਜਾਣਕਾਰੀ ਸੀ । ਇਕ ਵਾਰੀ 1993 ਵਿਚ ਮਰਹੂਮ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜਦੋਂ ਦਿੱਲੀ ਵਿਚ ਪੰਜਾਬ ਮਸਲੇ ਤੇ ਇਕ ਮੀਟਿੰਗ ਲੈ ਰਹੇ ਸਨ ਅਤੇ ਸ੍ਰੀ ਨਰਿੰਦਰ ਮੋਹਨ ਜੀ ਨੇ ਆਪਣੇ ਵਿਚਾਰ ਪੇਸ਼ ਕੀਤੇ ਤਾਂ ਸਰਦਾਰ ਬੇਅੰਤ ਸਿੰਘ ਜੀ ਨੇ ਉਨ੍ਹਾਂ ਨੂੰ ਘੁੱਟ ਕੇ ਜੱਫੀ ਪਾ ਲਈ ਅਤੇ ਕਿਹਾ ਕਿ ਤੁਸੀਂ ਪੰਜਾਬ ਬਾਰੇ ਇਤਨਾ ਕੁਝ ਜਾਣਦੇ ਹੋ । ਉਹ ਇਕ ਵਿਸ਼ੇਸ਼ ਕਿਸਮ ਦੇ ਇਨਸਾਨ ਸਨ, ਕਵੀ ਸਨ, ਲੇਖਕ ਸਨ ਅਤੇ ਪੱਤਰਕਾਰ ਸਨ । ਭਾਰਤੀ ਜਨਤਾ ਪਾਰਟੀ ਦੇ ਮੈਂਬਰ ਹੋਣ ਦੇ ਨਾਤੇ ਉਨ੍ਹਾਂ ਦਾ ਸਾਡੇ ਕੋਲੋਂ ਚਲੇ ਜਾਣਾ ਬੜਾ ਹੀ ਦੁਖਦਾਈ ਹੈ । ਉਨ੍ਹਾਂ ਬਾਰੇ ਇਕ ਸ਼ੇਅਰ ਹੈ :

ਉਠਾ ਕੇ ਲੇ ਗਏ ਉਨ ਕੋ ਜ਼ਮੀਨ ਸੇ ਆਸਮਾਨ ਵਾਲੇ ।
ਖ਼ੁਦਾ ਭੀ ਕਿਉਂ ਨਾ ਫਿਦਾ ਹੋ ਜ਼ਮੀਨ ਵਾਲੇ ਥੇ ਉਨਕੇ ਮਤਵਾਲੇ ।

ਹਾਵੜਾ-ਦਿੱਲੀ ਰਾਜਧਾਨੀ ਐਕਸਪ੍ਰੈਸ ਗੱਡੀ ਹਾਦਸੇ ਵਿਚ 100 ਦੇ ਕਰੀਬ ਯਾਤਰੀ ਜਿਹੜੇ ਕਿ ਆਪਣੇ ਘਰਾਂ ਨੂੰ ਜਾ ਰਹੇ ਸਨ, ਬਿਜ਼ਨੈਸ ਪੁਆਇੰਟਸ ਤੇ ਜਾ ਰਹੇ ਸਨ ਜਾਂ ਹੋਰ ਕੰਮ-ਕਾਰਾਂ ਤੇ ਜਾ ਰਹੇ ਸਨ, ਅਚਾਨਕ ਰੇਲ ਹਾਦਸੇ ਵਿਚ ਉਨ੍ਹਾਂ ਦਾ ਦਿਹਾਂਤ ਹੋ ਗਿਆ । ਇਹ ਬਹੁਤ ਹੀ ਦੁਖਦਾਈ ਘਟਨਾ ਹੈ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਸਾਰੇ ਸ਼ਹੀਦ ਹੋਏ ਮੁਸਾਫਰਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਗਾਂਧੀ ਨਗਰ ਵਿਖੇ ਅਕਸ਼ਰਧਾਮ ਮੰਦਰ ਵਿਚ ਪ੍ਰਾਰਥਨਾ ਕਰ ਰਹੇ ਸ਼ਰਧਾਲੂਆਂ ਉਤੇ ਅੱਤਵਾਦੀਆਂ ਨੇ ਹਮਲਾ ਕਰਕੇ 32 ਦੇ ਕਰੀਬ ਸ਼ਰਧਾਲੂ ਲੋਕਾਂ ਨੂੰ ਸ਼ਹੀਦ ਕਰ ਦਿੱਤਾ। ਇਸ ਘਟਨਾ ਦੇ ਨਾਲ ਸਾਰਾ ਦੇਸ਼ ਇਕ ਵਾਰ ਫਿਰ ਹੈਰਾਨ ਹੋ ਗਿਆ ਹੈ ਕਿ ਐਸੀਆਂ ਘਟਨਾਵਾਂ ਜਿਹੜੀਆਂ ਹਰ ਜਗ੍ਹਾ ਤੇ ਨਿੰਦਣਯੋਗ ਹਨ, ਉਸ ਕਾਰਵਾਈ ਦੀ ਨਿੰਦਾ ਵੀ ਕੀਤੀ ਗਈ । ਲੇਕਿਨ ਸਕਿਓਰਟੀ ਫੋਰਸਿਜ਼, ਖਾਸ ਕਰਕੇ ਨੈਸ਼ਨਲ ਸਕਿਓਰਟੀ ਗਾਰਡਾਂ ਨੇ ਜੋ ਸੰਜਮ ਵਰਤ ਕੇ, ਤੁਰੰਤ ਕਾਰਵਾਈ ਕਰਕੇ ਉਨ੍ਹਾਂ ਨੂੰ ਮਾਰ ਗਿਰਾਇਆ, ਉਹ ਕਾਬਲੇ-ਤਾਰੀਫ ਹੈ । ਇਸ ਨਾਲ ਉਨ੍ਹਾਂ ਦਾ ਇਕ ਜਵਾਨ ਵੀ ਸ਼ਹੀਦ ਹੋਇਆ ਅਤੇ ਦੋ ਕਮਾਂਡੋ ਸਕਿਓਰਟੀ ਪੁਲਿਸ ਦੇ ਸ਼ਹੀਦ ਹੋ ਗਏ । ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਮਾਨਯੋਗ ਸਪੀਕਰ ਸਾਹਿਬ, ਜੰਮੂ-ਕਸ਼ਮੀਰ ਵਿਚ ਚੋਣਾਂ ਦੇ ਦੌਰਾਨ 800 ਦੇ ਕਰੀਬ ਲੋਕ ਗੋਲੀਆਂ ਦਾ ਸ਼ਿਕਾਰ ਹੋਏ ਹਨ । ਇਕ ਪਾਸੇ ਬੈਲਟ ਦੀ ਲੜਾਈ ਲੜੀ ਜਾ ਰਹੀ ਸੀ ਅਤੇ ਦੂਸਰੇ ਪਾਸੇ ਬੁਲਿਟ ਦੀ ਲੜਾਈ ਲੜੀ ਜਾ ਰਹੀ ਸੀ । ਇਕ ਪਾਸੇ ਅੱਤਵਾਦੀ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਬੁਲਿਟ ਲੈ ਕੇ ਜਾ ਰਹੇ ਸਨ ਅਤੇ ਦੂਸਰੇ ਪਾਸੇ ਲੋਕਤੰਤਰ ਦੀ ਰਾਖੀ ਕਰਨ ਵਾਸਤੇ ਲੋਕ ਆਪਣੇ ਬੈਲਟ ਪੇਪਰਾਂ ਦਾ ਇਸਤੇਮਾਲ ਕਰ ਰਹੇ ਸਨ ਜਿਸ ਵਿਚ ਜਿੱਤ ਲੋਕਤੰਤਰ ਦੀ ਹੋਈ ਹੈ । ਜਿਹੜੇ 800 ਦੇ ਕਰੀਬ ਲੋਕ ਬੁਲਿਟਾਂ ਨਾਲ ਸ਼ਹੀਦ ਹੋਏ ਹਨ, ਉਹ ਬੜੀ ਹੀ ਦੁਖਦਾਈ ਘਟਨਾ ਹੈ । ਇਨ੍ਹਾਂ ਵਿਚ ਜਿਹੜੀਆਂ ਪਾਰਟੀਆਂ ਦੇ ਲੋਕ ਸ਼ਹੀਦ ਹੋਏ ਹਨ, ਮੈਂ ਆਪਣੇ ਵੱਲੋਂ ਅਤੇ ਆਪਣੇ ਸਾਥੀਆਂ ਵੱਲੋਂ ਉਨ੍ਹਾਂ ਸਾਰਿਆਂ ਨਾਲ ਹਮਦਰਦੀ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਇਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਪਿੱਛੇ ਸਾਰਿਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਪੀਕਰ ਸਾਹਿਬ, ਅੱਜ ਅਸੀਂ ਬੜੇ ਅਫਸੋਸ ਦੇ ਨਾਲ ਉਨ੍ਹਾਂ ਮਹਾਨ ਸਖਸ਼ੀਅਤਾਂ ਨੂੰ ਜਿਹੜੀਆਂ ਸਾਡੇ ਕੋਲੋਂ ਖੁੱਸ ਗਈਆਂ ਹਨ, ਯਾਦ ਕਰ ਰਹੇ ਹਾਂ ਅਤੇ ਸ਼ਰਧਾਂਜਲੀ ਭੇਂਟ ਕਰ ਰਹੇ ਹਾਂ । ਜ਼ਿਕਰ ਹੋਇਆ ਹੈ ਕਿ ਸ਼੍ਰੀ ਕ੍ਰਿਸ਼ਨ ਕਾਂਤ ਜੀ ਜਿਹੜੇ ਸਾਡੇ ਦੇਸ਼ ਦੇ ਉਪ-ਰਾਸ਼ਟਰਪਤੀ ਰਹੇ ਹਨ, ਜਿਨ੍ਹਾਂ ਨੇ ਰਾਜਪਾਲ ਕੀ, ਐਮ. ਪੀ. ਕੀ ਅਤੇ ਦੇਸ਼ ਦੇ ਉਚ ਅਹੁਦੇ ਉਤੇ ਬਿਰਾਜਮਾਨ ਹੁੰਦਿਆਂ ਹੋਇਆਂ ਵੀ ਆਪਣੀਆਂ ਪੁਰਾਣੀਆਂ ਰਵਾਇਤਾਂ ਨੂੰ ਨਹੀਂ ਛੱਡਿਆ । ਉਹ ਇਕ ਸੱਚੇ ਦੇਸ਼ ਭਗਤ ਸਨ, ਗਾਂਧੀਵਾਦੀ ਸਨ ਅਤੇ ਬੜੇ ਸਾਦੇ ਸੁਭਾਅ ਦੇ ਮਾਲਕ ਸਨ । ਇਸ ਮਹਾਨ ਸ਼ਖਸੀਅਤ ਦੇ ਵਿਛੜਣ ਦਾ ਬੜਾ ਦੁੱਖ ਹੈ । ਜਿੱਥੇ ਉਹ ਇਸ ਮੁਲਕ ਦੇ ਉਪ-ਰਾਸ਼ਟਰਪਤੀ ਸਨ, ਉਥੇ ਉਹ ਪੰਜਾਬੀ ਵੀ ਸਨ ਔਰ ਉਹ ਅੰਮ੍ਰਿਤਸਰ ਜ਼ਿਲ੍ਹੇ ਦੇ ਇਕ ਛੋਟੇ ਜਿਹੇ ਪਿੰਡ ਦੇ ਵਸਨੀਕ ਸਨ । ਇੱਕ ਛੋਟੇ ਜਿਹੇ ਪਿੰਡ ਵਿਚੋਂ ਉਠ ਕੇ ਇੰਨੇ ਵੱਡੇ ਅਹੁਦੇ ਤੇ ਪਹੁੰਚਣਾ ਵੀ ਬਹੁਤ ਵੱਡੀ ਗੱਲ ਹੈ । ਇੰਨੇ ਨੇਕ ਇਨਸਾਨ ਦੇ ਚਲੇ ਜਾਣ ਦਾ ਸਾਰੇ ਮੁਲਕ ਨੂੰ ਦੁੱਖ ਹੈ ਅਤੇ ਇਸ ਸਾਰੇ ਹਾਊਸ ਨੂੰ ਦੁੱਖ ਹੈ। ਸਾਡੀ ਪ੍ਰਮਾਤਮਾ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਉਹ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ।

ਸ਼੍ਰੀ ਨਿਰਮਲ ਕੁਮਾਰ ਮੁਕਰਜੀ ਪਹਿਲਾਂ ਕੈਬਨਿਟ ਸੈਕਟਰੀ ਵੀ ਰਹੇ ਹਨ ਅਤੇ ਇਸ ਸੂਬੇ ਦੇ ਗਵਰਨਰ ਵੀ ਰਹੇ ਹਨ । ਮੈਂ ਉਨ੍ਹਾਂ ਦਾ ਜ਼ਿਕਰ ਵਿਸ਼ੇਸ਼ ਕਰਕੇ ਕਰਨਾ ਚਾਹੁੰਦਾ ਹਾਂ । ਉਹ ਜਦੋਂ ਇੱਥੇ ਕੈਬਨਿਟ ਸੈਕਟਰੀ ਸਨ ਤਾਂ ਉਸ ਵੇਲੇ ਮੈਂ ਬੜਾ ਛੋਟਾ ਸੀ । ਉਨ੍ਹਾਂ ਦੇ ਕੰਮ-ਕਾਰ ਬਾਰੇ ਸੁਣਿਆ ਕਰਦੇ ਸੀ । ਜਦੋਂ ਉਹ ਗਵਰਨਰ ਬਣ ਕੇ ਆਏ ਤਾਂ ਉਨ੍ਹਾਂ ਨੇ ਸਾਡੇ ਜ਼ਿਲ੍ਹੇ ਗੁਰਦਾਸਪੁਰ ਵਿੱਚ ਵਿਜ਼ਟ ਕੀਤੀ । ਅੱਜ ਦੇ ਮੁੱਖ ਸਕੱਤਰ ਉਨ੍ਹਾਂ ਦੇ ਉਸ ਵੇਲੇ ਸਕੱਤਰ ਹੁੰਦੇ ਸਨ । ਮੈਨੂੰ ਉਨ੍ਹਾਂ ਨੇ ਪਿੰਡ ਤੋਂ ਬੁਲਾਇਆ ਅਤੇ ਪੁੱਛਿਆ ਕਿ ਛੋਟੇਪੁਰ ਜੀ, ਮੈਂ ਤੁਹਾਨੂੰ ਆਈ. ਏ. ਐਸ. ਅਤੇ ਆਈ. ਪੀ. ਐਸ. ਅਫਸਰਾਂ ਦੀ ਗਰੇਡੇਸ਼ਨ ਲਿਸਟ ਦਿੰਦਾ ਹਾਂ, ਮੈਨੂੰ ਟਿੱਕ-ਮਾਰਕ ਕਰ ਦਿਓ ਕਿ ਪੰਜਾਬ ਵਿੱਚ ਕਿਹੜੇ-ਕਿਹੜੇ ਅਫਸਰ ਇਮਾਨਦਾਰ ਹਨ, ਇਹ ਬੜੀ ਵੱਡੀ ਗੱਲ ਸੀ । ਮੈਂ ਉਨ੍ਹਾਂ ਨੂੰ ਜਾਣਦਾ ਤੱਕ ਨਹੀਂ ਸੀ । ਮੈਂ ਉਨ੍ਹਾਂ ਨੂੰ ਕਿਹਾ ਕਿ ਜਿੰਨਾ ਕੁ ਮੈਨੂੰ ਪਤਾ ਹੈ, ਮੈਂ ਦੱਸ ਸਕਦਾ ਹਾਂ ਕਿਉਂਕਿ ਮੈਂ ਥੋੜ੍ਹਾ ਚਿਰ ਹੀ ਮਨਿਸਟਰ ਰਿਹਾ ਹਾਂ । ਜਿਨ੍ਹਾਂ ਬਾਰੇ ਮੈਨੂੰ ਨਾਲੇਜ ਹੈ, ਮੈਂ ਉਨ੍ਹਾਂ ਬਾਰੇ ਹੀ ਜ਼ਿਕਰ ਕਰਾਂਗਾ । ਮੈਂ ਜ਼ਿਕਰ ਕੀਤਾ । ਉਨ੍ਹਾਂ ਨੇ ਕਿਹਾ ਕਿ ਜਦੋਂ ਮੈਂ ਸਕੱਤਰੇਤ ਵਿੱਚ ਹੁੰਦਾ ਸੀ ਤਾਂ ਕੋਈ ਟਾਵਾਂ-ਟਾਵਾਂ ਬੰਦਾ ਸੀ ਜਿਸ

ਵੱਲ ਕੁਰਪਰਸ਼ਨ ਬਾਰੇ ਉਂਗਲ ਉਠਦੀ ਸੀ, ਪਰ ਜਦੋਂ ਮੈਂ ਦੱਸਿਆ ਤਾਂ ਉਨ੍ਹਾਂ ਨੇ ਕਿਹਾ ਕਿ ਹੁਣ ਤਾਂ ਕੰਮ ਹੀ ਖਰਾਬ ਹੋ ਗਿਆ ਹੈ । ਉਹ ਇਕ ਬੜੇ ਚੰਗੇ ਐਡਮਨਿਸਟਰੇਟਰ ਸੀ । ਉਨ੍ਹਾਂ ਦੇ ਖੁੱਸ ਜਾਣ ਦਾ ਸਾਨੂੰ ਸਭ ਨੂੰ ਦੁੱਖ ਹੈ । ਜਦੋਂ ਕੋਈ ਚੰਗਾ ਮਨੁੱਖ ਵਿਛੜਦਾ ਹੈ ਤਾਂ ਉਸ ਦੀ ਘਾਟ ਸਾਰੇ ਦੇਸ਼ ਨੂੰ ਪੈਂਦੀ ਹੈ । ਸਾਡੀ ਪ੍ਰਮਾਤਮਾ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਇਸ ਨੇਕ ਮਨੁੱਖ/ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਿਸ਼ ਕਰੇ ।

ਬ੍ਰਿਗੇਡੀਅਰ (ਰਿਟਾਇਰਡ) ਬਿਕਰਮਜੀਤ ਸਿੰਘ ਬਾਜਵਾ ਬੜੇ ਡਸਿਪਲਨਡ ਸੋਲਜਰ ਸਨ, ਉਹ ਪਾਰਟੀ ਦੇ ਇਮਾਨਦਾਰ ਸਿਪਾਹੀ ਸਨ ਅਤੇ ਬੜੀ ਦਿਆਨੰਤਦਾਰੀ ਨਾਲ ਬੜਾ ਥੋੜ੍ਹਾ ਚਿਰ ਉਹ ਸਿਆਸਤ ਵਿੱਚ ਰਹੇ । ਉਹ ਬੜੇ ਨੇਕ ਅਤੇ ਸ਼ਾਂਤ ਸੁਭਾਅ ਦੇ ਮਾਲਕ ਸਨ । ਉਨ੍ਹਾਂ ਦੇ ਵਿਛੜ ਜਾਣ ਦਾ ਵੀ ਸਾਨੂੰ ਦੁੱਖ ਹੈ ।

ਸਰਦਾਰ ਕਿਰਪਾਲ ਸਿੰਘ ਜੀ ਅੰਮ੍ਰਿਤਸਰ ਮਿਊਂਸਪਲ ਕਮੇਟੀ ਦੇ ਪ੍ਰਧਾਨ ਰਹੇ । ਉਦੋਂ ਕਾਰਪੋਰੇਸ਼ਨ ਨਹੀਂ ਸੀ ਹੁੰਦੀ । ਉਹ ਐਮ. ਪੀ. ਵੀ ਰਹੇ ਅਤੇ ਐਮ. ਐਲ. ਏ. ਵੀ ਰਹੇ ਹਨ । ਉਹ ਇਸ ਹਾਊਸ ਦਾ ਸ਼ਿੰਗਾਰ ਸਨ, ਸ਼ਾਇਰੋ-ਸ਼ਾਇਰੀ ਵਿੱਚ ਉਹ ਬੜੇ ਮਾਹਿਰ ਸਨ ਅਤੇ ਬੜੇ ਖੁਸ਼ਦਿਲ ਇਨਸਾਨ ਸਨ । ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿੱਚ ਕਈ ਸੰਸਥਾਵਾਂ ਵਿੱਚ ਕੰਮ ਕੀਤਾ । ਚੀਫ ਖਾਲਸਾ ਦੀਵਾਨ, ਜਿੱਥੇ ਯਤੀਮਖਾਨਾ ਵੀ ਚਲਾਇਆ ਜਾਂਦਾ ਹੈ ਅਤੇ ਸਕੂਲ ਵੀ ਚਲਾਏ ਜਾਂਦੇ ਹਨ, ਉਨ੍ਹਾਂ ਨੇ ਉਥੇ ਸਾਰੀ ਜ਼ਿੰਦਗੀ ਗਰੀਬ ਲੋਕਾਂ ਦੀ ਸੇਵਾ ਕੀਤੀ । ਉਹ ਬੜੇ ਚੰਗੇ ਇਨਸਾਨ ਸਨ । ਐਸੇ ਇਨਸਾਨ ਦੇ ਚਲੇ ਜਾਣ ਦਾ ਸਾਨੂੰ ਸਭ ਨੂੰ ਬੜਾ ਅਫਸੋਸ ਅਤੇ ਦੁੱਖ ਹੈ ।

ਕਾਮਰੇਡ ਜੰਗੀਰ ਸਿੰਘ ਜੋਗਾ ਬੜਾ ਲੰਮਾ ਸਮਾਂ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿੱਚ ਸ਼ਾਮਿਲ ਰਹੇ ਅਤੇ ਕਈ ਵੇਰ ਜੇਲ੍ਹਾਂ ਵਿੱਚ ਵੀ ਗਏ । ਉਨ੍ਹਾਂ ਨੇ ਪਰਜਾਮੰਡਲ ਲਹਿਰ ਵਿੱਚ ਵੀ ਹਿੱਸਾ ਲਿਆ ਔਰ ਉਨ੍ਹਾਂ ਦੇ ਮਨ ਵਿੱਚ ਦੇਸ਼ ਭਗਤੀ ਦੀ ਭਾਵਨਾਂ ਕੁੱਟ-ਕੁੱਟ ਕੇ ਭਰੀ ਹੋਈ ਸੀ । ਉਨ੍ਹਾਂ ਨੇ ਬੜਾ ਸਾਦਾ ਜੀਵਨ ਬਤੀਤ ਕੀਤਾ । ਐਸੇ ਦੇਸ਼ ਭਗਤ ਦੇ ਚਲੇ ਜਾਣ ਦਾ ਵੀ ਸਾਨੂੰ ਸਭ ਨੂੰ ਦੁੱਖ ਹੈ । ਜਦੋਂ ਕੋਈ ਇਮਾਨਦਾਰ ਅਤੇ ਨੇਕ ਸਿਆਸਤਦਾਨ ਸਾਥੋਂ ਖੁੱਸਦਾ ਹੈ ਤਾਂ ਸਾਰੇ ਮੁਲਕ ਨੂੰ ਘਾਟਾ ਪੈਂਦਾ ਹੈ, ਸਭ ਨੂੰ ਦੁੱਖ ਹੁੰਦਾ ਹੈ ।

ਸਰਦਾਰ ਸਿਕੰਦਰ ਸਿੰਘ ਜੀ ਐਮ. ਐਲ. ਏ. ਵੀ ਰਹੇ ਔਰ ਉਹ ਸਾਡੇ ਜ਼ਿਲ੍ਹਾ ਗੁਰਦਾਸਪੁਰ ਦੇ ਰਹਿਣ ਵਾਲੇ ਸਨ । ਉਨ੍ਹਾਂ ਦੇ ਮੁਤੱਲਕ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਬੜੇ ਸ਼ਾਤ ਸੁਭਾਅ ਦੇ ਮਾਲਕ ਸਨ । ਉਨ੍ਹਾਂ ਨੇ ਵੀ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿੱਚ ਹਿੱਸਾ ਲਿਆ । ਅੱਜ ਬਹੁਤ ਸਾਰੇ ਪਾਲੇਟੀਸ਼ੀਅਨ, ਸਿਆਸਤਦਾਨਾਂ ਨੇ ਸਿਆਸਤ ਨੂੰ ਪੇਸ਼ਾ ਬਣਾਇਆ ਹੋਇਆ ਹੈ ਪਰ ਇਸ ਇਨਸਾਨ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਇਹ ਗੁਰਦਾਸਪੁਰ ਦੇ ਤਕੜੇ ਜ਼ਿਮੀਂਦਾਰਾਂ ਵਿਚੋਂ ਸਨ ਪਰ ਇਨ੍ਹਾਂ ਨੇ ਸਿਆਸਤ ਵਿੱਚ ਰਹਿ ਕੇ ਲੋਕਾਂ ਦੀ ਸੇਵਾ ਕੀਤੀ ਔਰ ਹੁਣ ਉਨ੍ਹਾਂ ਕੋਲ ਨਾਂ ਮਾਤਰ ਜਾਇਦਾਦ ਰਹਿ ਗਈ ਸੀ। ਇਸ ਤਰ੍ਹਾਂ ਉਨ੍ਹਾਂ ਨੇ ਲੋਕਾਂ ਦੀ ਬਹੁਤ ਦਿਆਨਤਦਾਰੀ ਨਾਲ ਸੇਵਾ ਕੀਤੀ । ਅੱਜ ਕਲ੍ਹ ਬਹੁਤ ਘੱਟ ਲੋਕ ਅਜਿਹੇ ਹਨ ਜਿਹੜੇ ਲੋਕਾਂ ਨੂੰ ਸਮਰਪਿਤ ਹੁੰਦੇ ਹਨ, ਨਹੀਂ ਤਾਂ ਬਹੁਤੇ ਲੋਕ ਜਾਇਦਾਦਾਂ ਬਣਾਉਣ ਹੀ ਆਉਂਦੇ ਹਨ । ਉਨ੍ਹਾਂ ਨੇ ਆਪਣੇ ਘਰ ਦਾ ਨੁਕਸਾਨ ਕਰਕੇ ਲੋਕਾਂ ਦੀ ਸੇਵਾ ਕੀਤੀ । ਅਜਿਹੇ ਨੇਕ ਇਨਸਾਨ ਦੇ ਚਲੇ ਜਾਣ ਦਾ ਸਾਨੂੰ ਦੁੱਖ ਹੈ । ਉਹ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਬਹੁਤ ਹੀ ਸਾਦੇ ਸੁਭਾਅ ਦੇ ਮਾਲਕ ਸਨ । ਵਾਹਿਗੁਰੂ ਅੱਗੇ ਸਾਡੀ ਇਹੀ ਅਰਦਾਸ ਹੈ ਕਿ ਉਹ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

ਸ਼੍ਰੀ ਨਰਿੰਦਰ ਮੋਹਨ ਜੀ ਜਿਨ੍ਹਾਂ ਮੁਤੱਲਕ ਮੇਰੇ ਤੋਂ ਪਹਿਲਾਂ ਵੀ ਬਹੁਤ ਸਾਰੇ ਮੈਂਬਰਾਂ ਵੱਲੋਂ ਕਿਹਾ ਜਾ ਚੁੱਕਾ ਹੈ । ਉਹ ਲੇਖਕ ਵੀ ਸਨ, ਕਵੀ ਵੀ ਸਨ ਔਰ ਬਹੁਤ ਵੱਡੇ ਰਾਈਟਰ ਵੀ ਸਨ । ਸੋ, ਐਸੇ ਨੇਕ ਬੰਦੇ ਦੇ ਜਾਣ ਦਾ ਮੈਨੂੰ ਬਹੁਤ ਦੁੱਖ ਹੈ । ਉਨ੍ਹਾਂ ਦੇ ਮੁਤੱਲਕ ਬਹੁਤ ਕੁਝ ਕਿਹਾ ਗਿਆ ਹੈ । ਉਨ੍ਹਾਂ ਅੰਦਰ ਸੱਚ ਲਿਖਣ ਅਤੇ ਸੱਚ ਕਹਿਣ ਦਾ ਸਾਹਸ ਸੀ । ਉਨ੍ਹਾਂ ਦੇ ਜਾਣ ਦਾ ਸਾਨੂੰ ਸਭ ਨੂੰ ਬਹੁਤ ਦੁੱਖ ਹੈ ।

ਇਸੇ ਤਰ੍ਹਾਂ ਹਾਵੜਾ-ਦਿੱਲੀ ਰਾਜਧਾਨੀ ਐਕਸਪ੍ਰੈਸ ਦੇ ਹਾਦਸੇ ਦੇ ਸ਼ਿਕਾਰ ਲੋਕਾਂ ਦੇ ਪਰਿਵਾਰਾਂ ਨਾਲ ਵੀ ਸਾਨੂੰ ਹਮਦਰਦੀ ਹੈ । ਮੈਂ ਇਹ ਵੀ ਬੇਨਤੀ ਕਰਾਂਗਾ ਕਿ ਸਾਨੂੰ ਨਿਰੀ ਹਮਦਰਦੀ ਹੀ ਨਹੀਂ ਰੱਖਣੀ ਚਾਹੀਦੀ ਸਗੋਂ ਇੱਥੇ ਰੈਜ਼ੋਲਿਊਸ਼ਨ ਪਾਸ ਕਰਕੇ ਭਾਰਤ ਸਰਕਾਰ ਨੂੰ ਭੇਜਣਾ ਚਾਹੀਦਾ ਹੈ ਕਿ ਕਮਜ਼ੋਰ ਹੋ ਚੁੱਕੇ ਪੁਲ, ਜਿਹੜੇ ਤੇਜ਼ ਗੱਡੀਆਂ ਬਰਦਾਸ਼ਤ ਨਹੀਂ ਕਰ ਸਕਦੇ, ਉਨ੍ਹਾਂ ਨੂੰ ਬਦਲਾਉਣ । ਇਸ ਕਰਕੇ ਸਾਨੂੰ ਸਿਰਫ ਅਫਸੋਸ ਤੱਕ ਸੀਮਿਤ ਨਹੀਂ ਰਹਿਣਾ ਚਾਹੀਦਾ । ਸੋ, ਸਾਨੂੰ ਇਸ ਹਾਦਸੇ ਵਿੱਚ ਮਾਰੇ ਗਏ ਬੇਗੁਨਾਹ ਲੋਕਾਂ ਦਾ ਬਹੁਤ ਦੁੱਖ ਹੈ ।

ਗਾਂਧੀਨਗਰ, ਗੁਜਰਾਤ ਵਿੱਚ ਬੇਗੁਨਾਹ ਲੋਕ ਅੱਤਵਾਦ ਦਾ ਸ਼ਿਕਾਰ ਹੋਏ। ਇਹ ਮਹਾਤਮਾ ਗਾਂਧੀ ਦੀ ਅਮਨ ਦੀ ਧਰਤੀ ਸਮਝੀ ਜਾਂਦੀ ਸੀ । ਉਥੇ ਵਹਿਸ਼ੀਆਨਾ ਕਾਰਾ ਹੋਇਆ ਹੈ । ਸੋ, ਕਿਸੇ ਧਾਰਮਿਕ ਅਸਥਾਨ ਤੇ ਅਜਿਹੇ ਕਾਰੇ ਦੇ ਹੋਣ ਦਾ ਸਾਨੂੰ ਦੁੱਖ ਹੈ । ਜਿਸ ਨੇ ਵੀ ਇਹ ਕੀਤਾ ਹੈ, ਇਹ ਬਹੁਤ ਹੀ ਨਿੰਦਣਯੋਗ ਕਦਮ ਹੈ, ਬੁਜ਼ਦਿਲਾਨਾ ਕਾਰਵਾਈ ਹੈ । ਸੋ, ਮਰਨ ਵਾਲੇ ਸਾਰੇ ਪਰਿਵਾਰਾਂ ਨਾਲ ਸਾਨੂੰ ਹਮਦਰਦੀ ਹੈ । ਪਰਮਾਤਮਾ ਉਨ੍ਹਾਂ ਬੇਗੁਨਾਹ ਲੋਕਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਕਿਉਂਕਿ ਉਹ ਉਥੇ ਧਾਰਮਿਕ ਅਸਥਾਨ ਤੇ ਸ਼ਰਧਾ ਵਾਸਤੇ ਗਏ ਸਨ ।

ਜੰਮੂ-ਕਸ਼ਮੀਰ ਵਿਖੇ ਚੋਣਾਂ ਦੌਰਾਨ ਬਹੁਤ ਸਾਰੇ ਬੇਗੁਨਾਹ ਲੋਕ ਮਾਰੇ ਗਏ ਹਨ । ਸਾਡੀ ਸਟੇਟ ਦੇ ਵੀ ਬਹੁਤ ਸਾਰੇ ਲੋਕ ਚੋਣਾਂ ਕਰਵਾਉਣ ਲਈ ਉਥੇ ਗਏ ਸਨ, ਉਨ੍ਹਾਂ ਵਿਚੋਂ ਵੀ ਕਈ ਮਾਰੇ ਗਏ ਹਨ । ਮਰਨ ਵਾਲਿਆਂ ਵਿਚ ਵੋਟਾਂ ਪੁਆਉਣ ਵਾਲੇ ਅਤੇ ਪੁਲਿਸ ਦੇ ਜਵਾਨ ਸ਼ਾਮਲ ਹਨ । ਪਾਕਿਸਤਾਨ ਦਾ ਸਿਰਤੋੜ ਯਤਨ ਸੀ ਕਿ ਇਹ ਚੋਣ ਸਿਰੇ ਨਾ ਚੜ੍ਹੇ। ਜਿਨ੍ਹਾਂ ਲੋਕਾਂ ਨੇ ਦੇਸ਼ ਦੀ ਖਾਤਰ ਜਾਨ ਗਵਾਈ, ਉਨ੍ਹਾਂ ਤੇ ਸਾਨੂੰ ਮਾਣ ਹੈ ਔਰ ਉਨ੍ਹਾਂ ਦੇ ਪਰਿਵਾਰਾਂ ਨਾਲ ਸਾਨੂੰ ਡੂੰਘੀ ਹਮਦਰਦੀ ਹੈ । ਉਹ ਸਾਰੇ ਬੇਗੁਨਾਹ ਲੋਕ ਜਿਹੜੇ ਅੱਤਵਾਦ ਦਾ ਸ਼ਿਕਾਰ ਹੋਏ, ਪਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ । ਸਾਰਾ ਦੇਸ਼ ਉਨ੍ਹਾਂ ਲੋਕਾਂ ਪਿੱਛੇ ਹੈ ਜਿਨ੍ਹਾਂ ਨੇ ਵੋਟਾਂ ਵਿਚ ਭਾਰੀ ਨੁਕਸਾਨ ਉਠਾਇਆ । ਅਸੀਂ ਸਾਰੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੇ ਹਾਂ । ਧੰਨਵਾਦ ।

**ਮਾਨਯੋਗ ਸਪੀਕਰ** : ਮਾਨਯੋਗ ਲੀਡਰ ਆਫ ਦਿ ਹਾਊਸ ਨੇ ਜੋ ਸ਼ੋਕ ਪ੍ਰਸਤਾਵ ਸਦਨ ਵਿੱਚ ਰੱਖਿਆ ਹੈ ਔਰ ਸਦਨ ਦੇ ਲੀਡਰ ਸਾਹਿਬਾਨ ਨੇ ਆਪਣੇ ਜਜ਼ਬਾਤਾਂ ਦਾ ਪ੍ਰਗਟਾਵਾ ਕੀਤਾ ਹੈ, ਮੈਂ ਵੀ ਆਪਣੇ ਆਪ ਨੂੰ ਉਨ੍ਹਾਂ ਵਿੱਚ ਸ਼ਾਮਲ ਕਰਦਾ ਹਾਂ। ਉਨ੍ਹਾਂ

ਸ਼ਖਸੀਅਤਾਂ ਬਾਰੇ ਜੋ ਕੁਝ ਵੀ ਕਿਹਾ ਹੈ, ਉਸ ਨਾਲੋਂ ਵੀ ਜ਼ਿਆਦਾ ਸ਼ਾਨਦਾਰ ਸ਼ਖਸੀਅਤਾਂ ਉਹ ਸਨ । ਉਨ੍ਹਾਂ ਦਾ ਚਲੇ ਜਾਣਾ ਸਾਨੂੰ ਦੁੱਖ ਦੇ ਸਾਗਰ ਵਿੱਚ ਡੁਬੋ ਗਿਆ ਹੈ ਪਰ ਸੱਚਾਈ ਤਾਂ ਇਹ ਹੈ ਕਿ :

ਆਗਾਹ ਆਪਣੀ ਮੌਤ ਸੇ ਕੋਈ ਬਸ਼ਰ ਨਹੀਂ
ਸਾਮਾਨ ਸੌ ਬਰਸ ਕਾ ਪਲ ਭਰ ਕੀ ਖਬਰ ਨਹੀਂ ।

ਜਦ ਵੀ ਅਸੀਂ ਇਕੱਠੇ ਹੁੰਦੇ ਹਾਂ, ਉਨ੍ਹਾਂ ਨੂੰ ਸਭ ਤੋਂ ਪਹਿਲਾਂ ਯਾਦ ਕਰਦੇ ਹਾਂ । ਸ਼੍ਰੀ ਕ੍ਰਿਸ਼ਨ ਕਾਂਤ ਜੀ, ਸਾਡੇ ਭਾਰਤ ਦੇ ਵਾਈਸ ਪ੍ਰੈਜ਼ੀਡੈਂਟ ਸਨ । ਉਨ੍ਹਾਂ ਦਾ ਜੀਵਨ ਜਦੋਂ ਅਸੀਂ ਨਜ਼ਦੀਕੀ ਨਾਲ ਦੇਖਦੇ ਹਾਂ ਤਾਂ ਉਨ੍ਹਾਂ ਦਾ ਜੀਵਨ ਸਫਰ ਅਤੇ ਦੇਸ਼ ਭਗਤੀ ਔਰ ਦੇਸ਼ ਲਈ ਕੁਰਬਾਨੀ ਦੇਣ ਵਾਲਾ ਉਨ੍ਹਾਂ ਦਾ ਪਰਿਵਾਰ ਹਮੇਸ਼ਾਂ ਹੀ ਯਾਦ ਰਹੇਗਾ । ਉਨ੍ਹਾਂ ਦੇ ਪਿਤਾ ਜੀ ਨੂੰ ਔਰ ਉਨ੍ਹਾਂ ਨੂੰ ਵੀ ਅਸੀਂ ਸਿਰ ਝੁਕਾ ਕੇ ਯਾਦ ਕਰਦੇ ਹਾਂ । ਉਹ ਐਮ. ਪੀ. ਬਣੇ, ਗਵਰਨਰ ਬਣੇ, ਉਪ ਰਾਸ਼ਟਰਪਤੀ ਬਣੇ ਔਰ ਐਸਾ ਮਹਿਸੂਸ ਹੁੰਦਾ ਹੈ ਕਿ ਕਈ ਵਾਰ ਆਦਮੀ ਤਰੱਕੀ ਕਰਦਾ ਕਰਦਾ ਕਿਤੇ ਵੀ ਪਹੁੰਚ ਜਾਂਦਾ ਹੈ ਔਰ ਮਹਿਸੂਸ ਉਦੋਂ ਹੁੰਦਾ ਹੈ ਜਦੋਂ ਜ਼ਿੰਦਗੀ ਵਿੱਚ ਕੋਈ ਐਸਾ ਸਦਮਾ ਪਹੁੰਚਦਾ ਹੈ ਜਦੋਂ ਇਸ ਸਦਮੇ ਨਾਲ ਉਹ ਇਸ ਜਹਾਨ ਨੂੰ ਛੱਡ ਜਾਂਦੇ ਹਨ । ਕ੍ਰਿਸ਼ਨ ਕਾਂਤ ਜੀ ਲਾਲਾ ਲਾਜਪਤ ਰਾਏ ਮੈਮੋਰੀਅਲ ਕਮੇਟੀ ਦੇ ਪ੍ਰਧਾਨ ਸਨ ਔਰ ਮੈਨੂੰ ਉਨ੍ਹਾਂ ਨੇ ਉਪ ਪ੍ਰਧਾਨ ਦੇ ਤੌਰ ਤੇ ਨਾਲ ਰੱਖਿਆ ਸੀ । ਮੈਨੂੰ ਬਹੁਤ ਵਾਰ ਉਨ੍ਹਾਂ ਦੇ ਨਜ਼ਦੀਕ ਹੋ ਕੇ ਗੱਲਬਾਤ ਕਰਨ ਦਾ ਮੌਕਾ ਮਿਲਿਆ । ਉਨ੍ਹਾਂ ਦੀ ਦੇਸ਼ ਭਗਤੀ ਦੇ ਜਜ਼ਬਾਤ ਜੋ ਉਨ੍ਹਾਂ ਦੇ ਪਰਿਵਾਰ ਤੋਂ ਮਿਲੇ ਸਨ, ਉਹ ਇੰਨੇ ਸਰਾਹਨੀਆ ਸਨ ਕਿ ਕਿਸੇ ਨਾਲ ਵੀ ਗੱਲ ਕਰਦੇ ਹੋਏ ਉਹ ਦ੍ਰਵਤ ਹੋ ਜਾਂਦੇ ਸੀ ਔਰ ਐਸਾ ਲੱਗਦਾ ਹੈ ਕਿ ਉਨ੍ਹਾਂ ਦਾ ਚਲੇ ਜਾਣਾ ਇਕ ਅਕਸਮਾਤ ਘਟਨਾ ਦਾ ਕਾਰਨ ਬਣਿਆ ਹੈ ।

ਖ਼ੂਬੀ-ਇ-ਕਿਸਮਤ ਦੇਖੀਏ, ਟੂਟੀ ਕਹਾਂ ਕਮੰਦ
ਦੋ ਚਾਰ ਹਾਥ ਜਬਕਿ ਲਬਿ-ਬਾਮ ਰਹਿ ਗਿਆ।

ਪੰਜਾਬ ਨੂੰ ਉਨ੍ਹਾਂ ਤੇ ਫਖਰ ਹੈ ਕਿ ਉਹ ਸਾਡੇ ਉਪ ਰਾਸ਼ਟਰਪਤੀ ਬਣੇ । ਪਹਿਲਾਂ ਗਿਆਨੀ ਜ਼ੈਲ ਸਿੰਘ ਜੀ ਪੰਜਾਬੀ ਰਾਸ਼ਟਰਪਤੀ ਬਣੇ ਸਨ ਤੇ ਸ਼੍ਰੀ ਕ੍ਰਿਸ਼ਨ ਕਾਂਤ ਜੀ ਇੱਕ ਪੰਜਾਬੀ ਉਪ ਰਾਸ਼ਟਰਪਤੀ ਬਣੇ । ਉਨ੍ਹਾਂ ਦਾ ਆਦਰ ਤੇ ਯਾਦ ਹਮੇਸ਼ਾ ਸਾਡੇ ਦਿਲ ਵਿੱਚ ਰਹੇਗਾ ।

ਨਾਲ ਹੀ ਸ਼੍ਰੀ ਨਿਰਮਲ ਕੁਮਾਰ ਮੁਕਰਜੀ, ਜਿਹੜੇ ਪੰਜਾਬ ਦੇ ਗਵਰਨਰ ਰਹੇ ਹਨ, ਉਨ੍ਹਾਂ ਦੀ ਤਰੀਫ਼ ਵੀ ਸਭ ਨੇ ਕੀਤੀ ਹੈ । ਉਹ ਸਚਮੁੱਚ ਹੀ ਬਹੁਤ ਸਿਆਣੇ, ਸੁਚੱਜੇ ਔਰ ਅੱਛਾ ਪ੍ਰਸ਼ਾਸਨ ਕਰਨ ਵਾਲੇ ਸਨ ।

ਬ੍ਰਿਗੇਡੀਅਰ (ਰਿਟਾਇਰਡ) ਬਿਕਰਮਜੀਤ ਸਿੰਘ ਬਾਜਵਾ ਨੂੰ ਡਿਪਟੀ ਸਪੀਕਰ ਦੇ ਤੌਰ ਤੇ ਮੈਨੂੰ ਦੇਖਣ ਦਾ ਮੌਕਾ ਮਿਲਿਆ ਹੈ ਅਤੇ ਉਨ੍ਹਾਂ ਨਾਲ ਗੱਲਬਾਤ ਕਰਨ ਦਾ ਮੌਕਾ ਵੀ ਮਿਲਿਆ ਹੈ । ਉਹ ਬਹੁਤ ਹੀ ਜਜ਼ਬਾਤੀ ਅਤੇ ਬਹੁਤ ਹੀ ਸਾਫ਼ ਭਾਵ ਆਪਣੇ ਦਿਲ ਵਿੱਚ ਰੱਖਣ ਵਾਲੇ ਸਨ । ਬ੍ਰਿਗੇਡੀਅਰ ਸਾਹਿਬ ਉਹ ਸਨ, ਜਿਨ੍ਹਾਂ ਨੇ ਦੇਸ਼ ਸੇਵਾ ਵਾਸਤੇ ਵੀ ਕਦਮ ਬੜ੍ਹਾਇਆ ਔਰ ਰਾਜਨੀਤੀ ਵਿੱਚ ਆ ਕੇ ਵੀ ਆਪਣੀ ਸੇਵਾ ਦੇ ਚਿੰਨ੍ਹ ਛੱਡ ਕੇ ਚਲੇ ਗਏ ਹਨ ।

[ਮਾਨਯੋਗ ਸਪੀਕਰ]

ਸਰਦਾਰ ਕਿਰਪਾਲ ਸਿੰਘ ਜੀ ਵੀ ਇਸ ਸਦਨ ਵਿੱਚ ਰਹੇ ਹਨ । ਉਨ੍ਹਾਂ ਦੀਆਂ ਜਜ਼ਬੇ ਭਰੀਆਂ ਤਕਰੀਰਾਂ ਸੁਣੀਆਂ ਹਨ । ਇਸ ਸਦਨ ਵਿੱਚ ਬੈਠ ਕੇ ਉਨ੍ਹਾਂ ਦੀ ਸ਼ੇਅਰੋ-ਸ਼ਾਇਰੀ ਅਤੇ ਬੋਲਣ ਦੇ ਅੰਦਾਜ਼ ਨੂੰ ਹਮੇਸ਼ਾ ਹੀ ਸਰਾਹਿਆ ਗਿਆ ਹੈ । ਉਨ੍ਹਾਂ ਦੀ ਯਾਦ ਵੀ ਹਮੇਸ਼ਾ ਬਣੀ ਰਹੇਗੀ ।

ਕਾਮਰੇਡ ਜੰਗੀਰ ਸਿੰਘ ਜੋਗਾ ਵੀ ਇਸ ਸਦਨ ਦੇ ਮੈਂਬਰ ਰਹੇ ਹਨ । ਉਨ੍ਹਾਂ ਦਾ ਭਾਸ਼ਣ ਕਿਸਾਨਾਂ ਵਾਸਤੇ, ਗਰੀਬਾਂ ਵਾਸਤੇ, ਨਿਮਾਣਿਆਂ ਵਾਸਤੇ ਸੀ । ਉਨ੍ਹਾਂ ਦੇ ਭਾਸ਼ਣ ਕੀਤੇ ਹੋਏ ਅੱਜ ਵੀ ਇਸ ਹਾਊਸ ਵਿੱਚ, ਇਸ ਸਦਨ ਵਿੱਚ, ਇਸ ਪਵਿੱਤਰ ਸਦਨ ਵਿੱਚ ਗੂੰਜਦੇ ਹਨ ਔਰ ਗੂੰਜਦੇ ਰਹਿਣਗੇ ।

ਸਰਦਾਰ ਸਿਕੰਦਰ ਸਿੰਘ ਜੀ ਵੀ ਇਸ ਸਦਨ ਦੇ ਮੈਂਬਰ ਰਹੇ ਹਨ । ਉਨ੍ਹਾਂ ਦਾ ਚਲੇ ਜਾਣਾ ਵੀ ਬੜਾ ਦੁਖਦਾਇਕ ਹੈ ।

ਹਾਵੜਾ-ਦਿੱਲੀ ਰਾਜਧਾਨੀ ਐਕਸਪ੍ਰੈਸ ਦੀ ਦੁਰਘਟਨਾ ਦੇ ਨਾਲ ਜਿਹੜੇ ਸਾਡੇ ਯਾਤਰੀ ਮਾਰੇ ਗਏ ਹਨ, ਉਨ੍ਹਾਂ ਦੇ ਪ੍ਰਤੀ ਸਾਨੂੰ ਦੁੱਖ ਤਾਂ ਹੈ ਲੇਕਿਨ ਇਸ ਤਰ੍ਹਾਂ ਦੀਆਂ ਘਟਨਾਵਾਂ ਆਜ਼ਾਦੀ ਤੋਂ ਬਾਅਦ ਕਈ ਵਾਰ ਹੋਈਆਂ ਹਨ । ਅਸੀਂ ਯਾਦ ਕਰਦੇ ਹਾਂ ਇਸ ਸਬੰਧੀ ਲਾਲ ਬਹਾਦਰ ਸ਼ਾਸ਼ਤਰੀ ਜੀ ਨੂੰ, ਜਿਨ੍ਹਾਂ ਨੇ ਰੇਲ ਮੰਤਰੀ ਹੁੰਦੇ ਹੋਏ ਇੱਕ ਦੁਰਘਟਨਾ ਦੇਖ ਕੇ ਅਹੁਦਾ ਤਿਆਗ ਦਿੱਤਾ ਸੀ, ਵਜ਼ੀਰੀ ਛੱਡ ਦਿੱਤੀ ਸੀ, ਲੱਤ ਮਾਰ ਦਿੱਤੀ ਸੀ ਕਿ ਮੈਂ ਇਸ ਤਰ੍ਹਾਂ ਦੇ ਅਹੁਦੇ ਤੇ ਨਹੀਂ ਰਹਿਣਾ ਚਾਹੁੰਦਾ । ਅੱਜ ਵੀ ਇਸ ਐਕਸਪ੍ਰੈਸ ਦੁਰਘਟਨਾ ਵਿੱਚ ਜਾਨਾਂ ਦੇਣ ਵਾਲੇ ਬੇਕਸੂਰ ਲੋਕਾਂ ਦੀ ਆਤਮਾ ਜ਼ਰੂਰ ਕਹਿੰਦੀ ਹੋਏਗੀ ਕਿ ਇਸ ਵਿਵਸਥਾ ਨੂੰ ਠੀਕ ਕਰਨ ਲਈ ਜ਼ਿੰਮੇਵਾਰੀ ਸੰਭਾਲਣ ਵਾਲਿਆਂ ਨੂੰ ਕੁਝ ਸੋਚਣਾ ਚਾਹੀਦਾ ਹੈ ।

ਗਾਂਧੀ ਨਗਰ ਵਿਖੇ ਅਕਸ਼ਰਧਾਮ ਮੰਦਰ ਵਿੱਚ ਜੋ ਘਟਨਾ ਹੋਈ ਹੈ, ਉਹ ਬੜੀ ਦਰਦਨਾਕ ਅਤੇ ਦੁਖਦਾਇਕ ਹੈ । ਉਸ ਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ, ਘੱਟ ਹੈ । ਜਿਹੜੇ ਵੀ ਸਾਡੇ ਭਰਾ, ਭੈਣ, ਬੱਚੇ ਉਸ ਘਟਨਾ ਵਿੱਚ ਮਾਰੇ ਗਏ, ਅਸੀਂ ਸਾਰੇ ਹੀ ਹਾਊਸ ਵੱਲੋਂ ਮਿਲ ਕੇ ਡੂੰਘੀ ਹਮਦਰਦੀ ਦੇ ਜਜ਼ਬੇ ਦਾ ਇਜ਼ਹਾਰ ਕਰਦੇ ਹਾਂ ਔਰ ਪ੍ਰਮਾਤਮਾ ਤੋਂ, ਵਾਹਿਗੁਰੂ ਤੋਂ ਇਹ ਵੀ ਚਾਹੁੰਦੇ ਹਾਂ ਕਿ ਫਿਰ ਇਹੋ ਜਿਹੀ ਘਟਨਾ ਭਾਰਤ ਵਿੱਚ ਨਾ ਵਾਪਰੇ ਔਰ ਨਾ ਹੀ ਇਸ ਤਰ੍ਹਾਂ ਦੀਆਂ ਦੁਖਦਾਇਕ ਘਟਨਾਵਾਂ ਹੋਣ ।

ਇਸੇ ਤਰ੍ਹਾਂ ਹੀ ਸ਼੍ਰੀ ਨਰਿੰਦਰ ਮੋਹਨ, ਐਮ.ਪੀ. ਜਿਹੜੇ ਕਿ ਡੇਲੀ ਜਾਗਰਣ ਦੇ ਚੀਫ਼ ਆਡੀਟਰ ਸਨ, ਉਨ੍ਹਾਂ ਦਾ ਅਕਾਲ ਚਲਾਣਾ ਕਰ ਜਾਣਾ ਵੀ ਬੜਾ ਦੁਖਦਾਇਕ ਹੈ ।

ਮੈਂ ਬੜੇ ਹੀ ਦੁਖੀ ਜਜ਼ਬਾਤ ਨਾਲ ਹਾਊਸ ਦੇ ਲੀਡਰ ਸਾਹਿਬ ਵੱਲੋਂ ਤੇ ਹੋਰ ਮਾਨਯੋਗ ਮੈਂਬਰ ਸਾਹਿਬਾਨ ਵੱਲੋਂ ਜੋ ਇਸ ਹਾਊਸ ਵਿੱਚ ਵਿਚਾਰ ਪ੍ਰਗਟ ਕੀਤੇ ਗਏ ਹਨ, ਉਨ੍ਹਾਂ ਵਿੱਚ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ ਔਰ ਪ੍ਰਾਰਥਨਾ ਕਰਾਂਗਾ ਕਿ ਦੋ ਮਿੰਟ ਦੀ ਖਾਮੋਸ਼ੀ ਖੜ੍ਹੇ ਹੋ ਕੇ ਧਾਰਨ ਕਰੀਏ ਤੇ ਉਨ੍ਹਾਂ ਵਿਛੜੀਆਂ ਆਤਮਾਵਾਂ ਲਈ ਪ੍ਰਾਰਥਨਾ

ਕਰੀਏ । ਇਹ ਪ੍ਰਗਟਾਈਆਂ ਭਾਵਨਾਵਾਂ/ਜਜ਼ਬਾਤ ਅਸੀਂ ਉਨ੍ਹਾਂ ਦੁਖੀ ਪਰਿਵਾਰਾਂ ਦੇ ਮੈਂਬਰਾਂ ਨੂੰ ਭੇਜ ਦਿਆਂਗੇ ।

(ਇਸ ਸਮੇਂ ਸਦਨ ਵਿਚ ਸਾਰੇ ਹਾਜ਼ਰ ਮਾਨਯੋਗ ਮੈਂਬਰਾਂ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ ।)

## SHORT ADJOURNMENT OF THE HOUSE

**Mr. Speaker :** As a mark of respect to the departed noble souls, the House stands adjourned and will re-assemble at 11.30 A.M.

*10.47 A.M.) (The House then* adjourned till 11.30 A.M. today, the 11th of October, 2002.)

(The House re-assembled at 11.30 A.M.)

## MOTION REGARDING SUSPENSION OF CERTAIN RULES OF THE RULES OF PROCEDURE AND CONDUCT OF BUSINESS IN THE PUNJAB VIDHAN SABHA (PUNJAB LEGISLATIVE ASSEMBLY)

**Mr. Speaker :** Yes, Chaudhary Jagjit Singh ji.

**Local Bodies, Parliamentary Affairs and Labour and Employment Minister (Chaudhary Jagjit Singh) :**

Sir, I beg to move—

"This House resolves that the current Session of the Punjab Vidhan Sabha (Punjab Legislative Assembly) being in the nature of Special Session to transact certain urgent and important Government Business, only Government Business be transacted during this Session and no other business whatsoever including Questions, Calling Attention Notices and any other business to be initiated by a Private Member, be brought before or transacted in the House during the Session and all relevant rules on the subject in the Rules of Procedure and Conduct of Business in the Punjab Vidhan Sabha (Punjab Legislative Assembly) do hereby stand suspended to that extent."

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ.......

**ਮਾਨਯੋਗ ਸਪੀਕਰ :** ਇਕ ਮਿੰਟ, ਮੈਨੂੰ ਮੋਸ਼ਨ ਮੂਵ ਕਰ ਲੈਣ ਦਿਓ ।

**ਕੈਪਟਨ ਕੰਵਲਜੀਤ ਸਿੰਘ :** ਮੈਂ ਉਸੇ ਗੱਲ ਵਾਸਤੇ ਖੜ੍ਹਾ ਹੋਇਆ ਹਾਂ ।

**ਮਾਨਯੋਗ ਸਪੀਕਰ :** ਮੈਂ ਮੋਸ਼ਨ ਮੂਵ ਕਰਨ ਲੱਗਿਆ ਹਾਂ ।

**Mr. Speaker :** Motion moved—

"This House resolves that the current Session of the Punjab Vidhan Sabha (Punjab Legislative Assembly) being in the nature of Special Session to transact certain urgent and important Government Business, only Government business be transacted during this Session and no other business whatsoever including Questions, Calling Attention Notices and any other business to be initiated by a Private Member, be brought before or transacted in the House during the Session and all relevant rules on the subject in the Rules of Procedure and Conduct of Business in the Punjab Vidhan Sabha (Punjab Legislative Assembly) do hereby stand suspended to that extent."

ਹਾਂ ਜੀ, ਕੈਪਟਨ ਸਾਹਿਬ ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਅੱਜ ਦਾ ਜਿਹੜਾ ਸੈਸ਼ਨ ਹੈ, ਇਸ ਸਰਕਾਰ ਵੱਲੋਂ ਬੜਾ ਸਪੈਸ਼ਲ ਸੈਸ਼ਨ ਬੁਲਾਇਆ ਗਿਆ ਹੈ । ਸਾਨੂੰ ਇਸ ਗੱਲ ਦਾ ਅਫ਼ਸੋਸ ਵੀ ਹੈ ਕਿ ਇਕ ਅਹਿਮ ਮਸਲੇ ਉਤੇ ਰੈਜ਼ੋਲਿਊਸ਼ਨ ਪੇਸ਼ ਕੀਤਾ ਜਾ ਰਿਹਾ ਹੈ ਅਤੇ ਬਾਕੀ ਸਾਰੇ ਰੂਲ ਸਸਪੈਂਡ ਕੀਤੇ ਜਾ ਰਹੇ ਹਨ ਲੇਕਿਨ ਜਿਹੜਾ ਸਾਡੇ ਵੱਲੋਂ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ, ਉਸ ਬਾਰੇ ਗੁੰਜ਼ਾਇਸ਼ ਸੀ ਕਿ ਉਸ ਨੂੰ ਵਿਚਾਰਿਆ ਜਾਂਦਾ ਲੇਕਿਨ ਆਪ ਨੇ ਉਸ ਨੂੰ ਰੱਦ ਕਰ ਦਿੱਤਾ । ਅਸੀਂ, ਸਪੀਕਰ ਸਾਹਿਬ, ਚੇਅਰ ਦਾ ਸਤਿਕਾਰ ਕਰਦੇ ਹੋਏ ਉਸ ਨੂੰ ਸਵੀਕਾਰ ਕੀਤਾ ਹੈ । ਲੇਕਿਨ ਇਕ ਗੱਲ ਜ਼ਰੂਰ ਆਖਾਂਗਾ, ਸਪੀਕਰ ਸਾਹਿਬ, ਜਿਹੜਾ ਅੱਜ ਮਤਾ ਪੇਸ਼ ਹੋਣ ਵਾਲਾ ਹੈ ਜਿਸ ਬਾਰੇ ਅਖ਼ਬਾਰਾਂ ਵਿਚ ਬੜੀ ਚਰਚਾ ਆਈ ਹੈ ਔਰ ਗੱਲਾਂ ਚੱਲੀਆਂ, ਇਹ ਬੜਾ ਅਹਿਮ ਮਸਲਾ ਹੈ ਤੇ ਮੈਂ ਬੇਨਤੀ ਕਰਦਾ ਹਾਂ...............

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਸਪੀਕਰ ਸਾਹਿਬ.....

**ਕੈਪਟਨ ਕੰਵਲਜੀਤ ਸਿੰਘ :** ਮੇਰੀ ਗੱਲ ਸੁਣੋ । ਜਿਥੇ ਮੋਸ਼ਨ ਮੂਵ ਹੋਵੇ....

**ਮਾਨਯੋਗ ਸਪੀਕਰ :** ਇਕ ਮਿੰਟ, ਚੌਧਰੀ ਸਾਹਿਬ ।

**ਕੈਪਟਨ ਕੰਵਲਜੀਤ ਸਿੰਘ :** ਜਿਥੇ ਮੋਸ਼ਨ ਮੂਵ ਕਰਦੇ ਹੋਏ ਇਸ ਦੇ ਨਾਲ ਇਸ ਗੱਲ ਨੂੰ ਕੰਸਿਡਰ ਕਰ ਲਿਆ ਜਾਵੇ ਕਿ ਜਦੋਂ ਹਾਊਸ ਪ੍ਰਵਾਨਗੀ ਦੇਵੇ ਉਥੇ ਅੱਜ ਦੇ ਇਸ ਮਤੇ ਤੇ ਜੋ ਬਹਿਸ ਹੈ ਉਸ ਨੂੰ ਉਦੋਂ ਤੱਕ ਸਮਾਂਬੱਧ ਨਾ ਕੀਤਾ ਜਾਵੇ ਜਦੋਂ ਤੱਕ ਕਿ ਸਾਰੇ ਮੈਂਬਰਾਂ ਨੂੰ ਉਸ ਉਤੇ ਬੋਲਣ ਅਤੇ ਆਪਣੀ ਗੱਲ ਕਹਿਣ ਦਾ ਸਮਾਂ ਨਾ ਮਿਲ ਸਕੇ । ਇਹ ਹਾਊਸ ਇਸ ਮਤੇ ਤੇ ਇਸ ਮੋਸ਼ਨ ਵਿਚ ਆਪਣਾ ਪੱਖ ਰੱਖੇ ਅਤੇ ਉਦੋਂ ਤੱਕ ਇਹ ਹਾਊਸ ਬੈਠਾ ਰਹੇਗਾ ਜਦੋਂ ਤੱਕ ਬਹਿਸ ਉਪਰ ਸਾਰੇ ਮੈਂਬਰਾਂ ਅਤੇ ਸਾਰੀਆਂ ਪਾਰਟੀਆਂ ਨੂੰ ਗੱਲ ਕਰਨ ਦਾ ਅਧਿਕਾਰ ਨਾ ਮਿਲ ਜਾਵੇ ।

**ਮਾਨਯੋਗ ਸਪੀਕਰ :** ਚੌਧਰੀ ਸਾਹਿਬ ਇਸ ਉਪਰ ਜਵਾਬ ਦੇਣਗੇ ।

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਸਪੀਕਰ ਸਾਹਿਬ, ਇਹ ਬੜਾ ਮਹੱਤਵਪੂਰਨ ਮੋਸ਼ਨ ਹੈ ਕਿਉਂਕਿ ਇਕ ਬੜਾ ਵੱਡਾ ਇਕ ਦੁੱਖ ਦਾ ਮਸਲਾ ਪੰਜਾਬ ਦੇ ਕਿਸਾਨਾਂ ਦਾ ਹੈ ਜਿਸ ਵਿਚ ਤੁਹਾਨੂੰ ਪਤਾ ਹੈ ਕਿ ਸੈਂਟਰ ਦੀ ਸਰਕਾਰ ਨੇ ਜੋ ਸਮੇਂ ਸਿਰ ਮਿਨੀਮਮ ਪ੍ਰਾਈਸ ਫਿਕਸ ਕਰਨੀ ਸੀ, ਉਹ ਨਹੀਂ ਕੀਤੀ ਜਿਸ ਨਾਲ ਪੰਜਾਬ ਦੇ ਕਿਸਾਨ ਨੂੰ....

**ਮਾਨਯੋਗ ਸਪੀਕਰ :** ਚੌਧਰੀ ਸਾਹਿਬ, ਬੈਠੋ । ਉਨ੍ਹਾਂ ਦਾ ਪੁਆਇੰਟ ਸਿਰਫ਼ ਇੰਨਾ ਹੈ ਕਿ ਬੋਲਣ ਵਾਸਤੇ ਖੁੱਲ੍ਹਾ ਟਾਈਮ ਮਿਲੇ ।

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਮੈਂ ਉਹੀ ਗੱਲ ਕਹਿਣ ਲੱਗਾ ਹਾਂ, ਉਸ ਤੇ ਹੀ ਬੋਲਣ ਲੱਗਿਆਂ ਹਾਂ । ਅੱਜ ਜੋ ਇਹ ਮੋਸ਼ਨ ਪੇਸ਼ ਕੀਤੀ ਹੈ, ਮੈਂ ਤੁਹਾਡੇ ਮਾਰਫ਼ਤ ਸਾਰੇ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਯੂਨਾਨੀਮਸਲੀ ਇਸ ਨੂੰ ਪਾਸ ਕਰ ਦੇਵੇ ।

**ਮਾਨਯੋਗ ਸਪੀਕਰ :** ਉਹ ਬੋਲਣ ਲਈ ਖੁੱਲ੍ਹੇ ਟਾਈਮ ਵਾਸਤੇ ਕਹਿੰਦੇ ਹਨ, ਹਾਊਸ ਐਕਸਟੈਂਡ ਕਰਨ ਲਈ ਕਹਿ ਰਹੇ ਹਨ ।

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਮੋਸ਼ਨ ਨੂੰ ਪਾਸ ਕਰ ਦਿਓ ਅਤੇ ਉਸ ਤੇ ਜੋ ਬਹਿਸ ਹੋਵੇਗੀ, ਡਿਸਕਸ਼ਨ ਹੋਵੇਗੀ.......(ਵਿਘਨ)

**ਮਾਨਯੋਗ ਸਪੀਕਰ :** ਨਹੀਂ ਜੀ, ਜ਼ਰਾ ਚੌਧਰੀ ਸਾਹਿਬ ਨੂੰ ਸੁਣ ਲਓ ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਪਾਰਲੀਮੈਂਟਰੀ ਮਨਿਸਟਰ ਸਾਹਿਬ ਇੱਕ ਪਾਸੇ ਇਹ ਕਹਿੰਦੇ ਹਨ ਕਿ ਇਹ ਬੜਾ ਅਹਿਮ ਮਤਾ ਹੈ ਅਤੇ ਦੂਜੇ ਪਾਸੇ ਬੋਲਣ ਦਾ ਸਮਾਂ ਨਹੀਂ ਦੇ ਰਹੇ ।

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਜਦੋਂ ਰੈਜ਼ੋਲਿਊਸ਼ਨ ਆ ਜਾਵੇਗਾ, ਉਸ ਵੇਲੇ ਬੋਲ ਲੈਣਾ ।

**ਮਾਨਯੋਗ ਸਪੀਕਰ :** ਉਸ ਵੇਲੇ ਰੈਜ਼ੋਲਿਊਸ਼ਨ ਤੇ ਬੋਲਣ ਲਈ ਸਮਾਂ ਮਿਲੇਗਾ ।

**ਕੈਪਟਨ ਕੰਵਲਜੀਤ ਸਿੰਘ :** ਤੁਸੀਂ ਸਾਰੇ ਰੂਲ ਸਿਰਫ ਇਸ ਕਰਕੇ ਸਸਪੈਂਡ ਕਰ ਰਹੇ ਹੋ ਕਿ ਇੱਕ ਬੜਾ ਅਹਿਮ ਸਰਕਾਰੀ ਪ੍ਰਸਤਾਵ ਜੋ ਹੈ, ਉਸ ਤੇ ਅਸੀਂ ਬਹਿਸ ਕਰਨੀ ਚਾਹੁੰਦੇ ਹਾਂ । ਜਿਹੜੀ ਮੋਸ਼ਨ ਹੈ, ਉਹ ਉਸ ਰੈਜ਼ੋਲਿਊਸ਼ਨ ਦੇ ਸਬੰਧ ਵਿੱਚ ਹੈ, ਮਤੇ ਦੇ ਸਬੰਧ ਵਿੱਚ ਹੈ। ਮੈਂ ਇਸੇ ਕਰਕੇ ਕਹਿ ਰਿਹਾ ਹਾਂ ਕਿ ਮਾਨਯੋਗ ਮੰਤਰੀ ਸਾਹਿਬ ਨੇ ਇਹ ਪ੍ਰਵਾਨ ਕੀਤਾ ਹੈ ਕਿ ਇਹ ਮਸਲਾ ਬੜਾ ਹੀ ਅਹਿਮ ਮਸਲਾ ਹੈ । ਇਹ ਪੰਜਾਬੀਆਂ ਅਤੇ ਪੰਜਾਬ ਦੀ ਆਰਥਿਕਤਾ ਨਾਲ ਸਬੰਧਿਤ ਹੈ ।

**ਮਾਨਯੋਗ ਸਪੀਕਰ** : ਇਹ ਰੈਜ਼ੋਲਿਊਸ਼ਨ ਤੇ ਬੋਲਣ ਨੂੰ ਐਗਰੀ ਕਰ ਗਏ ਹਨ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰੀ ਜੋ ਅਮੈਂਡਮੈਂਟ ਹੈ, ਉਹ ਇਹੋ ਹੀ ਹੈ ਕਿ ਇਸ ਅਹਿਮ ਪ੍ਰਸਤਾਵ ਕਰਕੇ ਸਦਨ ਦਾ ਸਮਾਂ ਵਧਾ ਦਿੱਤਾ ਜਾਵੇ ਅਤੇ ਉਦੋਂ ਤੱਕ ਸਮਾਂ ਵਧਾ ਦਿੱਤਾ ਜਾਵੇ ਜਦੋਂ ਤੱਕ ਸਾਰੇ ਮਾਨਯੋਗ ਮੈਂਬਰਾਂ ਨੂੰ ਆਪਣੀ ਗੱਲ ਕਹਿਣ ਦਾ ਸਮਾਂ ਨਹੀਂ ਮਿਲਦਾ ।

**ਮਾਨਯੋਗ ਸਪੀਕਰ** : ਇਹ ਤਾਂ ਮੈਂਬਰਾਂ ਦੀ ਮਰਜ਼ੀ ਹੈ, ਉਹ ਜਦੋਂ ਤੱਕ ਬੋਲਣਾ ਚਾਹੁਣਗੇ, ਬੋਲ ਸਕਦੇ ਹਨ । ਹਾਂ ਜੀ, ਸੂਦ ਸਾਹਿਬ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਅਸਲ ਵਿੱਚ ਜਿਸ ਰੈਜ਼ੋਲਿਊਸ਼ਨ ਲਈ ਇਹ ਸਤਰ ਬੁਲਾਇਆ ਗਿਆ ਹੈ, ਉਹ ਚਾਰ ਨੰਬਰ ਆਈਟਮ ਸੀ ਔਰ ਆਪਾਂ ਕਿਸਾਨ ਦੇ ਹਿਤੈਸ਼ੀ ਹਾਂ । ਅਸੀਂ ਸਾਰੇ ਇੱਥੇ ਕਿਸਾਨਾਂ ਦੇ ਹਿਤੈਸ਼ੀ ਬੈਠੇ ਹਾਂ । ਆਪਾਂ ਨੇ ਇੱਥੇ ਝੋਨੇ ਦੀ ਫਸਲ ਬਾਰੇ ਅਤੇ ਕਿਸਾਨਾਂ ਦੀਆਂ ਮੁਸ਼ਕਲਾਂ ਬਾਰੇ ਗੱਲਾਂ ਕਰਨੀਆਂ ਹਨ । ਇੱਕ ਇਮਾਰਤ ਖੜ੍ਹੀ ਕਰਨੀ ਚਾਹੁੰਦੇ ਹਾਂ । ਜਿਸ ਤਰ੍ਹਾਂ ਕਿ ਸਰਕਾਰੀ ਮਤਾ ਚਾਰ ਨੰਬਰ ਆਈਟਮ ਤੇ ਹੈ ਪਰ, ਸਪੀਕਰ ਸਾਹਿਬ, ਕਈ ਮੁੱਦੇ ਹਨ ਅਤੇ ਕਈ ਮਸਲੇ ਹਨ ਜਿਹੜੇ ਕਿ ਪੰਜਾਬ ਦੀ ਕਿਸਾਨੀ ਨੂੰ ਪ੍ਰਭਾਵਿਤ ਕਰਦੇ ਹਨ । ਜਿਵੇਂ ਕਿ ਬਿਜਲੀ ਨਹੀਂ ਆਉਂਦੀ। ਜਿਹੜੇ ਸਰਕਾਰੀ ਟਿਊਬਵੈਲ ਹਨ, ਉਹ ਬਿਜਲੀ ਦੇ ਬਿਲ ਨਾ ਭਰਨ ਕਰਕੇ ਬੰਦ ਹੋਈ ਜਾ ਰਹੇ ਹਨ........(ਵਿਘਨ) ਅਸੀਂ ਇਨ੍ਹਾਂ ਮੁਸ਼ਕਲਾਂ ਬਾਰੇ ਗੱਲ ਨਹੀਂ ਕਰ ਸਕਾਂਗੇ, ਜੇਕਰ ਸਰਕਾਰੀ ਮਤਾ ਹੀ ਰਹਿ ਜਾਵੇਗਾ, ਇਹ ਚੋਰ ਦਰਵਾਜ਼ਾ ਹੀ ਹੋ ਜਾਵੇਗਾ, ਇਮਾਰਤ ਦੇ ਸਾਹਮਣੇ....

**ਮਾਨਯੋਗ ਸਪੀਕਰ** : ਤੁਹਾਨੂੰ ਬੋਲਣ ਨੂੰ ਟਾਈਮ ਮਿਲੇਗਾ । ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਜਦੋਂ ਰੈਜ਼ੋਲਿਊਸ਼ਨ ਆਵੇਗਾ, ਸਾਰਿਆਂ ਨੂੰ ਸਮਾਂ ਮਿਲੇਗਾ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਇਹ ਮੈਂਬਰਾਂ ਦੀ ਮਰਜ਼ੀ ਹੈ ਕਿ ਉਹ ਜਿੰਨਾ ਮਰਜ਼ੀ ਬੋਲਣ । ਕੀ ਮੈਂ ਇਸ ਤੋਂ ਇਹ ਸਮਝਾਂ ਕਿ ਮੇਰਾ ਜੋ ਸੁਝਾਓ ਸੀ, ਉਹ ਤੁਸੀਂ ਪ੍ਰਵਾਨ ਕੀਤਾ ਹੈ ਅਤੇ ਸਾਰੇ ਮੈਂਬਰਾਂ ਨੂੰ ਜਿਹੜੇ-ਜਿਹੜੇ ਵੀ ਇਸ ਮਤੇ ਤੇ ਬੋਲਣਾ ਚਾਹੁਣਗੇ, ਉਸ ਮੁਤਾਬਿਕ ਸਮਾਂ ਐਕਸਟੈਂਡ ਹੋ ਜਾਵੇਗਾ ।

**ਮਾਨਯੋਗ ਸਪੀਕਰ** : ਮੈਂ ਨਿਸ਼ਚਿਤ ਕਰਾਂਗਾ ਕਿ ਕਿੰਨੇ ਮਿੰਟ ਬੋਲਣਾ ਹੈ । ਬੋਲਣ ਦੀ ਇਜ਼ਾਜ਼ਤ ਦਿੱਤੀ ਜਾਵੇਗੀ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਸਮੇਂ ਦੀ ਗੱਲ ਕਰਦਾ ਹਾਂ ਜੀ । ਇਸ ਹਾਊਸ ਦਾ ਜੋ ਸਮਾਂ ਹੈ, ਕੀ ਉਹ ਐਕਸਟੈਂਡ ਹੋ ਜਾਵੇਗਾ ?

**ਮਾਨਯੋਗ ਸਪੀਕਰ** : ਡਿਸਕਸ਼ਨ ਤੇ ਬੋਲਣ ਵੇਲੇ ਦੇਖਾਂਗੇ ਕਿ ਬੋਲਣ ਵਾਲੇ ਕਿੰਨੇ ਹਨ । ਬੋਲਣ ਵਾਲੇ ਮੈਂਬਰ ਕਿੰਨੇ ਕੁ ਹਨ, ਫਿਰ ਉਸ ਮੁਤਾਬਿਕ ਸਮਾਂ ਵਧਾ ਦੇਵਾਂਗੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਦੋ-ਢਾਈ ਮਿੰਟ ਰਹਿ ਗਏ ਹਨ, ਉਸ ਦੇ ਵਿੱਚ ਮੈਂ.......(ਵਿਘਨ) ਸਪੀਕਰ ਸਾਹਿਬ, ਤੁਸੀਂ ਸਾਡੇ ਕਸਟੋਡੀਅਨ ਹੋ । ਸਾਰਾ

ਪੰਜਾਬ ਤੁਹਾਡੀ ਗੱਲ ਵੱਲ ਦੇਖ ਰਿਹਾ ਹੈ । ਤੁਹਾਡੇ ਫੈਸਲੇ ਵੱਲ ਦੇਖ ਰਿਹਾ ਹੈ । ਸਾਰੇ ਮੈਂਬਰ ਸਾਹਿਬਾਨ ਕਿਸਾਨਾਂ ਦੀ ਨੁਮਾਇੰਦਗੀ ਕਰਦੇ ਹਨ, ਉਹ ਚਾਹੇ ਇੱਧਰ ਬੈਠੇ ਹਨ, ਚਾਹੇ ਉਧਰ ਬੈਠੇ ਹਨ, ਇਹ ਸਾਰੇ ਹੀ ਕਰਦੇ ਹਨ । ਇਸ ਲਈ ਸਾਰਿਆਂ ਨੂੰ ਮੌਕਾ ਦਿਓ ।

**ਮਾਨਯੋਗ ਸਪੀਕਰ :** ਜ਼ਰੂਰ ਮੌਕਾ ਮਿਲੇਗਾ ਜੀ । ਸਾਰਿਆਂ ਨੂੰ ਮੌਕਾ ਦਿਆਂਗੇ।

**ਕੈਪਟਨ ਕੰਵਲਜੀਤ ਸਿੰਘ :** ਇਸ ਲਈ ਟਾਈਮ ਐਕਸਟੈਂਡ ਕਰੋ । ਜਦੋਂ ਤੱਕ ਇਹ ਸਮਾਂ ਐਕਸਟੈਂਡ ਨਹੀਂ ਹੁੰਦਾ...

**ਮਾਨਯੋਗ ਸਪੀਕਰ :** ਹਰ ਮੈਂਬਰ ਨੂੰ ਬੋਲਣ ਲਈ ਸਮਾਂ ਦਿੱਤਾ ਜਾਵੇਗਾ । ਹੁਣ ਸਿੰਗਲਾ ਸਾਹਿਬ ਬੋਲਣਗੇ ।

**ਸ਼੍ਰੀ ਸੁਰਿੰਦਰ ਸਿੰਗਲਾ :** ਸਪੀਕਰ ਸਾਹਿਬ, ਮਾਨਯੋਗ ਸਾਬਕਾ ਮੰਤਰੀ ਸਾਹਿਬਾਨ ਨੂੰ...(ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾਨ ਨੂੰ ਸਾਡੇ ਰਾਈਟਸ ਡਿਫੈਂਡ ਕਰਨ ਦੀ ਜ਼ਰੂਰਤ ਨਹੀਂ ਹੈ । ਐਕਸ-ਮਨਿਸਟਰ ਸਾਹਿਬ ਨੂੰ ਸਾਡੇ ਰਾਈਟਸ ਤੇ ਜ਼ਿਆਦਾ ਬੋਲਣ ਦੀ ਜ਼ਰੂਰਤ ਨਹੀਂ ਹੈ । ਅਸੀਂ ਆਪਣਾ ਸਾਰਾ ਕੰਮ ਆਪ ਕਰ ਸਕਦੇ ਹਾਂ । ਇਨ੍ਹਾਂ ਨੂੰ ਸਾਡੀ ਵਕਾਲਤ ਕਰਨ ਦੀ ਜ਼ਰੂਰਤ ਨਹੀਂ ।

**Mr. Speaker :** Question is—

"This House resolves that the current Session of the Punjab Vidhan Sabha (Punjab Legislative Assembly) being in the nature of Special Session to transact certain urgent and important Government Business, only Government Business be transacted during this Session and no other business whatsoever including Questions, Calling Attention Notice and any other business to be initiated by a Private Member, be brought before or transacted in the House during the Session and all relevant rules on the subject in the Rules of Procedure and Conduct of Business in the Punjab Vidhan Sabha (Punjab Legislative Assembly) do hereby stand suspended to that extent."

*The motion was carried*

## ORDINANCES LAID ON THE TABLE UNDER ARTICLE 213(2)(a) OF THE CONSTITUTION OF INDIA

**Local Bodies, Parliamentary Affairs and Labour and Employment Minister (Chaudhary Jagjit Singh) :** Sir, I beg to lay on the Table—

(i) The Punjab General Sales Tax (Second Amendment) Ordinance, 2002 (Punjab Ordinance No. 3 of 2002) ;

**[Local Bodies, Parliamentary Affairs and Labour and Employment Minister]**

(ii) The Punjab Tax on Entry of Goods into Local Areas (Amendment) Ordinance, 2002 (Punjab Ordinance No. 4 of 2002) ; and

(iii) The Punjab Agricultural Produce Markets (Amendment) Ordinance, 2002 (Punjab Ordinance No. 5 of 2002)

as required under Article 213(2)(a) of the Constitution of India.

---

## MOTION UNDER RULE 16

**Mr. Speaker :** Minister Sahib to move the motion.

**Local Bodies, Parliamentary Affairs and Labour and Employment Minister (Chaudhary Jagjit Singh) :** Sir, I beg to move—

That the Vidhan Sabha (Legislative Assembly) at its rising this day shall stand adjourned *sine-die.*

**Mr. Speaker :** Motion moved—

That the Vidhan Sabha (Legislative Assembly) at its rising this day shall stand adjourned *sine-die.*

**ਮਾਨਯੋਗ ਸਪੀਕਰ :** ਕੈਪਟਨ ਕੰਵਲਜੀਤ ਸਿੰਘ ਜੀ, ਜੇ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ ਤਾਂ ਕਹੋ ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਅੱਜ ਅਸੀਂ ਵਾਰ ਵਾਰ ਇਸ ਗੱਲ ਉਤੇ ਜ਼ੋਰ ਦੇ ਰਹੇ ਹਾਂ ਕਿ ਇਹ ਮਸਲਾ ਬੜਾ ਅਹਿਮ ਹੈ ਅਤੇ ਇਸ ਨੂੰ ਸਰਕਾਰ ਨੇ ਵੀ ਪ੍ਰਵਾਨ ਕਰ ਲਿਆ ਹੈ ਕਿ ਇਹ ਪੰਜਾਬ ਲਈ ਇਕ ਅਹਿਮ ਮਸਲਾ ਹੈ । ਪੰਜਾਬ ਦੇ ਕਿਸਾਨਾਂ ਦੀ ਆਰਥਿਕਤਾ ਵਿਚ ਸੁਧਾਰ ਲਈ ਵਿਧਾਨ ਸਭਾ ਵਿਚ ਅੱਜ ਬਹਿਸ ਹੋ ਰਹੀ ਹੈ । ਇਸ ਬਹਿਸ ਨੂੰ ਤੁਸੀਂ ਸਮਾਂਬੱਧ ਨਾ ਕਰੋ ਅਤੇ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਇਸ ਮਤੇ ਉਤੇ ਬੋਲਣ ਦਾ ਮੌਕਾ ਜ਼ਰੂਰ ਦਿਓ । ਆਖਿਰਕਾਰ ਅਸੀਂ ਪੰਜਾਬ ਦੀ ਜਨਤਾ ਨੂੰ ਜਵਾਬਦੇਹ ਹਾਂ ਅਤੇ ਤੁਸੀਂ ਵੀ ਪੰਜਾਬ ਦੀ ਜਨਤਾ ਨੂੰ ਜਵਾਬਦੇਹ ਹੋ । ਅਸੀਂ ਅਤੇ ਤੁਸੀਂ ਪੰਜਾਬ ਦੀ ਜਨਤਾ ਦੀ ਨੁਮਾਇੰਦਗੀ ਕਰਦੇ ਹਾਂ । ਇਸ ਬਹਿਸ ਨੂੰ ਇਕ ਦਿਨ ਦਾ ਸਮਾਂਬੱਧ ਨਾ ਕਰਕੇ ਦੋ ਦਿਨ ਤੱਕ ਕਰ ਦੇਣਾ ਚਾਹੀਦਾ ਹੈ । ਇਸ ਵਿਚ ਪੰਜਾਬ ਦੇ ਕਿਸਾਨਾਂ ਦੀ ਕਿਸਮਤ ਦਾ ਸਵਾਲ ਹੈ । ਅਸੀਂ ਇਥੇ ਮੰਗ ਕਰਦੇ ਹਾਂ ਕਿ ਵਿਧਾਨ ਸਭਾ ਵਿਚ ਵਿਰੋਧੀ ਧਿਰ ਦੇ ਜਜ਼ਬਾਤਾਂ ਨੂੰ ਹਾਊਸ ਦੇ ਸਾਹਮਣੇ ਰੱਖਣ ਦਾ ਮੌਕਾ ਜ਼ਰੂਰ ਦਿੱਤਾ ਜਾਵੇ ਅਤੇ ਜਜ਼ਬਾਤਾਂ ਦੀ ਕਦਰ ਕੀਤੀ ਜਾਵੇ । ਜਿਸ ਤਰ੍ਹਾਂ ਸਰਕਾਰ ਨੇ ਪੰਜਾਬ ਦੀ ਜਨਤਾ ਨੂੰ ਜਵਾਬ ਦੇਣਾ ਹੈ ਉਸੇ

ਤਰ੍ਹਾਂ ਅਸੀਂ ਵੀ ਪੰਜਾਬ ਦੀ ਜਨਤਾ ਨੂੰ ਜਵਾਬ ਦੇਣਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਹਾਊਸ ਦਾ ਸਮਾਂ ਬੱਧ ਨਾ ਕੀਤਾ ਜਾਵੇ । ਬਹਿਸ ਖੁੱਲੀ ਹੋਣੀ ਚਾਹੀਦੀ ਹੈ ਅਤੇ ਇਸਦਾ ਉਤਨੀ ਦੇਰ ਤੱਕ ਸਮਾਂ ਵਧਾ ਦਿੱਤਾ ਜਾਵੇ ਜਿਤਨੀ ਦੇਰ ਤੱਕ ਮੈਂਬਰ ਬੋਲਣਾ ਚਾਹੁੰਦੇ ਹਨ । ਤੁਸੀਂ ਬੇਸ਼ਕ ਦੂਸਰੇ ਕਿਸੇ ਹੋਰ ਮਸਲੇ ਨੂੰ ਸਸਪੈਂਡ ਕਰ ਸਕਦੇ ਹੋ ਜਿਨ੍ਹਾਂ ਨੂੰ ਤੁਸੀਂ ਛੱਡਣਾ ਚਾਹੁੰਦੇ ਹੋ । ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਵਿਚ ਸਾਡੇ ਗਾਰਡੀਅਨ ਹੋ । ਇਸ ਗੱਲ ਨੂੰ ਪ੍ਰਵਾਨ ਕਰ ਲਿਆ ਜਾਵੇ ।

**ਮਾਨਯੋਗ ਸਪੀਕਰ** : ਟਰੇਜ਼ਰੀ ਬੈਂਚਿਜ਼ ਵਲੋਂ ਇਹ ਆਸ਼ਵਾਸਨ ਦਿੱਤਾ ਗਿਆ ਹੈ ਕਿ ਬੋਲਣ ਲਈ ਖੁੱਲਾ ਸਮਾਂ ਦਿੱਤਾ ਜਾਵੇਗਾ ਤਾਂ ਕਿ ਰੈਜ਼ੋਲਿਊਸ਼ਨ ਉਤੇ ਬਹਿਸ ਹੋ ਸਕੇ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਫੇਰ ਤੁਸੀਂ ਸੈਸ਼ਨ ਅੱਜ ਖਤਮ ਨਾ ਕਰੋ ।

**ਮਾਨਯੋਗ ਸਪੀਕਰ** : ਇਹ ਅਸੀਂ ਦੇਖ ਲਵਾਂਗੇ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਇਸ ਰੈਜ਼ੋਲਿਊਸ਼ਨ ਲਈ ਸਮਾਂ-ਬੱਧ ਨਾ ਕਰੋ । ਬਹਿਸ ਚਲਦੀ ਰਹਿਣ ਦਿਓ ਜਦ ਤੱਕ ਬਹਿਸ ਖਤਮ ਨਾ ਹੋ ਜਾਵੇ ।

**ਮਾਨਯੋਗ ਸਪੀਕਰ** : ਤੁਸੀਂ ਜਿੰਨੀ ਦੇਰ ਤੱਕ ਬੋਲਣਾ ਚਾਹੁੰਦੇ ਹੋ ਇਸ ਮਤੇ ਉਤੇ ਬੋਲ ਸਕਦੇ ਹੋ ਅੱਜ ਦੀ ਤਾਰੀਖ ਤੱਕ ਹੀ ।

**Mr. Speaker :** Question is—

That the Vidhan Sabha (Legislative Assembly) at its rising this day shall stand adjourned *sine-die*

***The motion was carried***

## ANNOUNCEMENT BY THE SPEAKER

**Mr. Speaker :** Now as you are aware that the Hon'ble Punjab and Haryana High Court in a writ petition had issued directions banning the use of black films on the vehicles, it has been observed that still vehicles of some Hon'ble Members hold black films. I would request the Hon'ble Members to remove black films from their vehicles immediately so as to avoid any contempt of the Court.

ਕ੍ਰਿਪਾ ਕਰਕੇ ਜਿਨ੍ਹਾਂ ਗੱਡੀਆਂ ਵਿਚ ਕਾਲੀ ਫਿਲਮ ਲਗੀ ਹੋਈ ਹੈ , ਉਸ ਨੂੰ ਦੂਰ ਕਰ ਦਿਓ । ਇਹ ਹਾਈ ਕੋਰਟ ਦੀ ਖਾਹਿਸ਼ ਹੈ ਕਿ ਉਸ ਨੂੰ ਰੀਮੂਵ ਕਰਵਾ ਲਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਸਿਰਫ ਇਹੀ ਪੁਆਇੰਟ ਕਹਿਣਾ ਚਾਹੁੰਦਾ ਹਾਂ ਕਿ ਜੇ ਡੀ. ਜੀ. ਪੀ. ਅਲਾਓ ਕਰੇ, ਸਿਕਿਊਰਿਟੀ ਰੀਜ਼ਨਜ਼ ਕਰਕੇ, ਤਾਂ ਕਾਲੀ ਫਿਲਮ ਲੱਗ ਸਕਦੀ ਹੈ, ਰੈਡ ਲਾਈਟ ਲੱਗ ਸਕਦੀ ਹੈ। ਕੀ ਅਸੰਬਲੀ ਦਾ ਸਪੀਕਰ ਉਪਰ ਹੈ ਜਾਂ ਡੀ. ਜੀ. ਪੀ. ।

**Mr. Speaker :** It is contempt of High Court. I won't allow. Against High Court, I won't allow. Please resume your seat. It is High Court's order. We should honour that order. Please resume your seat.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਜੋ ਹਾਈਕੋਰਟ ਨੇ ਕਹਿ ਦਿਤਾ, ਉਹ ਸਿਰਮੱਥੇ । ਕੀ ਵਿਧਾਨ ਸਭਾ ਦੇ ਸਪੀਕਰ ਦਾ ਹੁਕਮ ਲਾਗੂ ਹੋਵੇਗਾ ਜਾਂ ਡੀ. ਜੀ. ਪੀ. ਦਾ ਹੁਕਮ ਲਾਗੂ ਹੋਵੇਗਾ ? ਤੁਸੀਂ ਮੇਰਾ ਪੁਆਇੰਟ ਫਾਲੋ ਨਹੀਂ ਕੀਤਾ । ਮੇਰੀ ਗੱਲ ਸਾਰੇ ਮੈਂਬਰ ਸਾਹਿਬਾਨ ਸੁਣ ਲੈਣ । ਜੋ ਹਾਈਕੋਰਟ ਨੇ ਕਹਿ ਦਿੱਤਾ, ਉਹ ਸਿਰ ਮੱਥੇ । ਨੈਕਸਟ ਪੁਆਇੰਟ ਤੁਸੀਂ ਆਪ ਚੈਕ ਕਰੋ ਕਿ ਜੇ ਡੀ. ਜੀ. ਪੀ. ਅਲਾਓ ਕਰੇ ਤਾਂ ਗੱਡੀ ਤੇ ਕਾਲੀ ਫਿਲਮ ਵੀ ਲੱਗ ਸਕਦੀ ਹੈ, ਅਤੇ ਰੈਡ ਲਾਈਟ ਵੀ ਲੱਗ ਸਕਦੀ ਹੈ ।

**ਮਾਨਯੋਗ ਸਪੀਕਰ :** ਤੁਸੀਂ ਜੋ ਮਹੱਤਵਪੂਰਨ ਰੈਜ਼ੋਲਿਊਸ਼ਨ ਆ ਰਿਹਾ ਹੈ, ਉਸ ਤੇ ਬੋਲੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਕੀ ਅਸੰਬਲੀ ਦਾ ਮੈਂਬਰ, ਅਸੰਬਲੀ ਦਾ ਮਨਿਸਟਰ ਪਾਰਲੀਮੈਂਟਰੀ ਸੈਕਟਰੀ, ਉਨ੍ਹਾਂ ਤੋਂ ਉਪਰ ਸਪੀਕਰ ਸਾਹਿਬ ਦੇ ਆਰਡਰ, ਕੀ ਉਹ ਉਪਰ ਹਨ ਜਾਂ ਡੀ. ਜੀ. ਪੀ. ਦੇ ਆਰਡਰ ਉਪਰ ਹਨ ?

**ਮਾਨਯੋਗ ਸਪੀਕਰ :** ਇਹ ਹਾਈ ਕੋਰਟ ਦੇ ਆਰਡਰ ਹਨ । ਦੂਸਰੀ ਗੱਲ ਇਹ ਹੈ ਕਿ ਇਹ ਸਬਜੁਡਿਸ ਮੈਟਰ ਹੈ । I won't allow against High Court. ਸਰਦਾਰ ਲਾਲ ਸਿੰਘ ਜੀ ਤੁਸੀਂ ਆਫੀਸ਼ਲ ਰਜ਼ੋਲਿਊਸ਼ਨ ਪੜ੍ਹੋ ।

## OFFICIAL RESOLUTION REG.-DELAYED ANNOUNCEMENT OF MINIMUM SUPPORT PRICE FOR PADDY (Resumption)

**ਖੁਰਾਕ ਤੇ ਸਪਲਾਈ ਅਤੇ ਵਿੱਤ ਅਤੇ ਯੋਜਨਾ ਮੰਤਰੀ (ਸਰਦਾਰ ਲਾਲ ਸਿੰਘ)**— ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

"ਇਹ ਸਦਨ ਭਾਰਤ ਸਰਕਾਰ ਦੁਆਰਾ ਝੋਨੇ ਲਈ ਘੱਟੋ-ਘੱਟ ਸਮਰਥਨ ਮੁੱਲ ਅਤੇ ਝੋਨੇ ਦੀ ਖਰੀਦ ਸ਼ੁਰੂ ਕਰਨ ਦੀ ਮਿਤੀ ਦਾ ਐਲਾਨ ਜਾਣ-ਬੁੱਝ ਕੇ ਅਤੇ ਰਾਜਸੀ ਹਿੱਤਾਂ ਤੋਂ ਪ੍ਰੇਰਿਤ ਹੋ ਕੇ ਦੇਰੀ ਨਾਲ ਕਰਨ ਕਾਰਨ ਡੂੰਘਾ ਖੇਦ ਅਤੇ ਭਾਰੀ ਰੋਸ ਪ੍ਰਗਟ ਕਰਦਾ ਹੈ । ਇਸ ਵਜ੍ਹਾ ਕਰਕੇ ਰਾਜ ਦਾ ਸਮੁੱਚਾ ਕਿਸਾਨ ਵਰਗ ਭਾਰੀ ਚਿੰਤਾ ਅਤੇ ਤਣਾਓ ਹੇਠ ਦੱਬਿਆ ਗਿਆ ਹੈ ।

ਪੰਜਾਬ ਦਾ ਕਿਸਾਨ ਵਰਗ, ਜਿਸ ਨੂੰ ਭਾਰਤ ਦੇ ਅਨਾਜ ਦੇ ਭੰਡਾਰ ਨੂੰ ਆਤਮ ਨਿਰਭਰ ਬਣਾਉਣ ਦਾ ਵਿਸ਼ੇਸ਼ ਮਾਣ ਪ੍ਰਾਪਤ ਹੋਇਆ ਹੈ, ਨੂੰ ਝੋਨੇ ਦਾ ਘੱਟੋ-ਘੱਟ ਗੈਰ-ਕਫਾਇਤੀ ਸਮਰਥਨ ਮੁੱਲ, ਜੋ ਭਾਰਤ ਸਰਕਾਰ ਦੁਆਰਾ ਉਨ੍ਹਾਂ ਤੇ ਥੋਪਿਆ ਗਿਆ ਹੈ, ਦੇ ਸਿੱਟੇ ਵਜੋਂ ਬੇ-ਤਹਾਸ਼ਾ ਮੁਸ਼ਕਲਾਂ ਦਾ ਸ਼ਿਕਾਰ ਹੋਇਆ ਹੈ । ਕਿਸਾਨ ਵਰਗ ਪਹਿਲਾਂ ਹੀ ਹਾਲ ਹੀ ਵਿਚ ਪਏ ਸੋਕੇ ਤੋਂ ਝੋਨੇ ਦੀ ਫਸਲ ਨੂੰ ਬਚਾਉਣ ਲਈ ਕੀਤੇ ਵਾਧੂ ਖਰਚੇ ਕਾਰਣ

ਕਰਜ਼ੇ ਦੇ ਬੋਝ ਅਤੇ ਘੱਟ ਪੈਦਾਵਾਰ ਅਤੇ ਸਾਰੇ ਕਿਰਸਾਨੀ ਔਜ਼ਾਰਾਂ ਤੇ ਹੋਏ ਵਾਧੂ ਖਰਚੇ ਕਾਰਨ ਪਿਸ ਰਿਹਾ ਹੈ । ਕਿਸਾਨਾਂ ਨੇ ਭਾਰਤ ਸਰਕਾਰ ਦੀਆਂ ਮਾਰੂ ਨੀਤੀਆਂ ਪ੍ਰਤੀ ਰਾਜ ਵਿਚ ਬਹੁਤ ਸਾਰੇ ਧਰਨਿਆਂ ਅਤੇ ਰੇਲ ਅਤੇ ਸੜਕ ਆਵਾਜਾਈ ਵਿਚ ਰੁਕਾਵਟ ਪਾ ਕੇ ਰੋਸ ਪ੍ਰਗਟ ਕੀਤਾ ਹੈ ਕਿ ਇਹ ਭਾਰਤ ਸਰਕਾਰ ਵੱਲੋਂ ਜਾਣ-ਬੁੱਝ ਕੇ ਅਤੇ ਰਾਜਨੀਤੀ ਤੋਂ ਪ੍ਰੇਰਿਤ ਹੋਣ ਕਾਰਨ ਕੋਈ ਕਾਰਵਾਈ ਨਾ ਕਰਨ ਦਾ ਪ੍ਰਤੱਖ ਸਿੱਟਾ ਹੈ । ਅਜਿਹੀ ਸਥਿਤੀ ਨੂੰ ਤਾਂ ਹੀ ਰੋਕਿਆ ਜਾ ਸਕਦਾ ਸੀ ਜੇਕਰ ਘੱਟੋ-ਘੱਟ ਸਮਰਥਨ ਮੁੱਲ ਪ੍ਰਤਿ ਕੁਇੰਟਲ 726 ਰੁਪਏ ਅਤੇ ਪ੍ਰਤਿ ਕੁਇੰਟਲ 100 ਰੁਪਏ ਬੋਨਸ ਲਈ ਰਾਜ ਸਰਕਾਰ ਦੀਆਂ ਸਿਫਾਰਸ਼ਾਂ ਨੂੰ ਕੇਂਦਰੀ ਸਰਕਾਰ ਦੁਆਰਾ ਸਵੀਕਾਰ ਕਰ ਲਿਆ ਜਾਂਦਾ ।

ਇਹ ਸਦਨ, ਜੋ ਪੰਜਾਬ ਦੇ ਕਿਸਾਨ ਵਰਗ ਦੇ ਭਾਰੀ ਬਹੁਮੱਤ ਦਾ ਪ੍ਰਤੀਨਿਧ ਕਰਦਾ ਹੈ, ਭਾਰਤ ਸਰਕਾਰ ਦੇ ਇਸ ਵਿਤਕਰੇ ਵਾਲੇ ਵਤੀਰੇ ਨੂੰ ਗੰਭੀਰਤਾ ਨਾਲ ਲੈਂਦਾ ਹੈ ਅਤੇ ਇਸ ਮਤੇ ਰਾਹੀਂ ਆਪਣੀ ਨਿਰਾਸ਼ਤਾ ਜ਼ਾਹਰ ਕਰਦਾ ਹੈ । ਇਹ ਸਦਨ ਕਿਸਾਨਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਅਤੇ ਰਾਜ ਦੀ ਆਰਥਿਕਤਾ ਨੂੰ ਮੁੜ ਬਹਾਲ ਕਰਨ ਲਈ ਝੋਨੇ ਲਈ ਪ੍ਰਤਿ ਕੁਇੰਟਲ 100 ਰੁਪਏ ਬੋਨਸ ਅਤੇ ਰਾਜ ਸਰਕਾਰ ਦੁਆਰਾ ਮੰਗੀ ਗਈ ਸੋਕੇ ਲਈ ਰਾਹਤ ਤੁਰੰਤ ਦੇਣ ਲਈ ਕੇਂਦਰੀ ਸਰਕਾਰ ਤੇ ਜ਼ੋਰ ਵੀ ਪਾਉਂਦਾ ਹੈ ।

ਇਹ ਸਦਨ ਹੋਰ ਇਹ ਸੰਕਲਪ ਵੀ ਕਰਦਾ ਹੈ ਕਿ ਕੇਂਦਰ ਸਰਕਾਰ ਸਹਿਕਾਰੀ ਕਰਜ਼ਿਆਂ ਅਤੇ ਵਪਾਰਕ ਬੈਂਕਾਂ ਤੋਂ ਲਏ ਕਰਜ਼ਿਆਂ ਤੇ ਪੂਰਾ ਵਿਆਜ ਮੁਆਫ ਕਰਕੇ ਅਤੇ ਹਾਲ ਹੀ ਵਿਚ ਕੇਂਦਰੀ ਬਜਟ ਵਿਚ ਪਾਸ ਕੀਤੀਆਂ ਗਈਆਂ ਖਾਦ ਦੀਆਂ ਕੀਮਤਾਂ ਵਿਚ ਵਾਧੇ ਨੂੰ ਵਾਪਸ ਲੈ ਕੇ, ਕਿਸਾਨਾਂ ਨੂੰ ਤੁਰੰਤ ਰਾਹਤ ਮੁਹੱਈਆ ਕਰੇ ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ —

"ਇਹ ਸਦਨ ਭਾਰਤ ਸਰਕਾਰ ਦੁਆਰਾ ਝੋਨੇ ਲਈ ਘੱਟੋ-ਘੱਟ ਸਮਰਥਨ ਮੁੱਲ ਅਤੇ ਝੋਨੇ ਦੀ ਖਰੀਦ ਸ਼ੁਰੂ ਕਰਨ ਦੀ ਮਿਤੀ ਦਾ ਐਲਾਨ ਜਾਣ-ਬੁੱਝ ਕੇ ਅਤੇ ਰਾਜਸੀ ਹਿੱਤਾਂ ਤੋਂ ਪ੍ਰੇਰਿਤ ਹੋ ਕੇ ਦੇਰੀ ਨਾਲ ਕਰਨ ਕਾਰਨ ਡੂੰਘਾ ਖੇਦ ਅਤੇ ਭਾਰੀ ਰੋਸ ਪ੍ਰਗਟ ਕਰਦਾ ਹੈ । ਇਸ ਵਜ੍ਹਾ ਕਰਕੇ ਰਾਜ ਦਾ ਸਮੁੱਚਾ ਕਿਸਾਨ ਵਰਗ ਭਾਰੀ ਚਿੰਤਾ ਅਤੇ ਤਣਾਓ ਹੇਠ ਦੱਬਿਆ ਗਿਆ ਹੈ ।

ਪੰਜਾਬ ਦਾ ਕਿਸਾਨ ਵਰਗ, ਜਿਸ ਨੂੰ ਭਾਰਤ ਦੇ ਅਨਾਜ ਦੇ ਭੰਡਾਰ ਨੂੰ ਆਤਮ ਨਿਰਭਰ ਬਣਾਉਣ ਦਾ ਵਿਸ਼ੇਸ਼ ਮਾਣ ਪ੍ਰਾਪਤ ਹੋਇਆ ਹੈ, ਨੂੰ ਝੋਨੇ ਦਾ ਘੱਟੋ ਘੱਟ ਗੈਰ-ਕਫਾਇਤੀ ਸਮਰਥਨ ਮੁੱਲ, ਜੋ ਭਾਰਤ ਸਰਕਾਰ ਦੁਆਰਾ ਉਨ੍ਹਾਂ ਤੇ ਥੋਪਿਆ ਗਿਆ ਹੈ, ਦੇ ਸਿੱਟੇ ਵਜੋਂ ਬੇ-ਤਹਾਸ਼ਾ ਮੁਸ਼ਕਲਾਂ ਦਾ ਸ਼ਿਕਾਰ ਹੋਇਆ ਹੈ । ਕਿਸਾਨ ਵਰਗ ਪਹਿਲਾਂ ਹੀ ਹਾਲ ਹੀ ਵਿਚ ਪਏ ਸੋਕੇ ਤੋਂ ਝੋਨੇ ਦੀ ਫਸਲ ਨੂੰ ਬਚਾਉਣ ਲਈ ਕੀਤੇ ਵਾਧੂ ਖਰਚੇ ਕਾਰਣ ਕਰਜ਼ੇ ਦੇ ਬੋਝ ਅਤੇ ਘੱਟ ਪੈਦਾਵਾਰ ਅਤੇ ਸਾਰੇ ਕਿਰਸਾਨੀ ਔਜ਼ਾਰਾਂ ਤੇ ਹੋਏ ਵਾਧੂ ਖਰਚੇ ਕਾਰਣ ਪਿਸ ਰਿਹਾ ਹੈ । ਕਿਸਾਨਾਂ ਨੇ ਭਾਰਤ ਸਰਕਾਰ ਦੀਆਂ ਮਾਰੂ ਨੀਤੀਆਂ ਪ੍ਰਤੀ ਰਾਜ ਵਿਚ ਬਹੁਤ ਸਾਰੇ ਧਰਨਿਆਂ ਅਤੇ ਰੇਲ ਅਤੇ ਸੜਕ ਆਵਾਜਾਈ ਵਿਚ ਰੁਕਾਵਟ ਪਾ ਕੇ ਰੋਸ

[ਮਾਨਯੋਗ ਸਪੀਕਰ]

ਪ੍ਰਗਟ ਕੀਤਾ ਹੈ ਕਿ ਇਹ ਭਾਰਤ ਸਰਕਾਰ ਵੱਲੋਂ ਜਾਣ-ਬੁੱਝ ਕੇ ਅਤੇ ਰਾਜਨੀਤੀ ਤੋਂ ਪ੍ਰੇਰਿਤ ਹੋਣ ਕਾਰਨ ਕੋਈ ਕਾਰਵਾਈ ਨਾ ਕਰਨ ਦਾ ਪ੍ਰਤੱਖ ਸਿੱਟਾ ਹੈ । ਅਜਿਹੀ ਸਥਿਤੀ ਨੂੰ ਤਾਂ ਹੀ ਰੋਕਿਆ ਜਾ ਸਕਦਾ ਸੀ ਜੇਕਰ ਘੱਟੋ-ਘੱਟ ਸਮਰਥਨ ਮੁੱਲ ਪ੍ਰਤਿ ਕੁਇੰਟਲ 726 ਰੁਪਏ ਅਤੇ ਪ੍ਰਤਿ ਕੁਇੰਟਲ 100 ਰੁਪਏ ਬੋਨਸ ਲਈ ਰਾਜ ਸਰਕਾਰ ਦੀਆਂ ਸਿਫਾਰਸ਼ਾਂ ਨੂੰ ਕੇਂਦਰੀ ਸਰਕਾਰ ਦੁਆਰਾ ਸਵੀਕਾਰ ਕਰ ਲਿਆ ਜਾਂਦਾ ।

ਇਹ ਸਦਨ, ਜੋ ਪੰਜਾਬ ਦੇ ਕਿਸਾਨ ਵਰਗ ਦੇ ਭਾਰੀ ਬਹੁਮੱਤ ਦਾ ਪ੍ਰਤਿਨਿਧ ਕਰਦਾ ਹੈ, ਭਾਰਤ ਸਰਕਾਰ ਦੇ ਇਸ ਵਿਤਕਰੇ ਵਾਲੇ ਵਤੀਰੇ ਨੂੰ ਗੰਭੀਰਤਾ ਨਾਲ ਲੈਂਦਾ ਹੈ ਅਤੇ ਇਸ ਮਤੇ ਰਾਹੀਂ ਆਪਣੀ ਨਿਰਾਸ਼ਤਾ ਜਾਹਰ ਕਰਦਾ ਹੈ । ਇਹ ਸਦਨ ਕਿਸਾਨਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਅਤੇ ਰਾਜ ਦੀ ਆਰਥਿਕਤਾ ਨੂੰ ਮੁੜ ਬਹਾਲ ਕਰਨ ਲਈ ਝੋਨੇ ਲਈ ਪ੍ਰਤਿ ਕੁਇੰਟਲ 100 ਰੁਪਏ ਬੋਨਸ ਅਤੇ ਰਾਜ ਸਰਕਾਰ ਦੁਆਰਾ ਮੰਗੀ ਗਈ ਸੋਕੇ ਲਈ ਰਾਹਤ ਤੁਰੰਤ ਦੇਣ ਲਈ ਕੇਂਦਰੀ ਸਰਕਾਰ ਤੇ ਜ਼ੋਰ ਵੀ ਪਾਉਂਦਾ ਹੈ ।

ਇਹ ਸਦਨ ਹੋਰ ਇਹ ਸੰਕਲਪ ਵੀ ਕਰਦਾ ਹੈ ਕਿ ਕੇਂਦਰ ਸਰਕਾਰ ਸਹਿਕਾਰੀ ਕਰਜ਼ਿਆਂ ਅਤੇ ਵਪਾਰਕ ਬੈਂਕਾਂ ਤੋਂ ਲਏ ਕਰਜ਼ਿਆਂ ਤੇ ਪੂਰਾ ਵਿਆਜ ਮੁਆਫ ਕਰਕੇ ਅਤੇ ਹਾਲ ਹੀ ਵਿਚ ਕੇਂਦਰੀ ਬਜਟ ਵਿਚ ਪਾਸ ਕੀਤੀਆਂ ਗਈਆਂ ਖਾਦ ਦੀਆਂ ਕੀਮਤਾਂ ਵਿਚ ਵਾਧੇ ਨੂੰ ਵਾਪਸ ਲੈ ਕੇ, ਕਿਸਾਨਾਂ ਨੂੰ ਤੁਰੰਤ ਰਾਹਤ ਮੁਹੱਈਆ ਕਰੇ ।"

**Mr. Speaker :** I have received a notice of Amendment from Shri Surinder Singla, MLA. If the House agrees, this may be deemed to have been read and moved.

(ਆਵਾਜ਼ਾਂ : ਹਾਂ ਜੀ, ਹਾਂ ਜੀ)

ਕੋਈ ਇਸ ਤੇ ਇਤਰਾਜ਼ ਤਾਂ ਨਹੀਂ ਕਰਨਾ ਚਾਹੁੰਦਾ ?

(ਆਵਾਜ਼ਾਂ : ਨਹੀਂ ਜੀ)

**ਮਾਨਯੋਗ ਸਪੀਕਰ :** ਠੀਕ ਹੈ ।

**Shri Surinder Singla :** That the following shall be added after Para 2 of the resolution.

"Punjab Government geared its efforts in deploying the financial and all other resources to the tune of Rs. 6,000 crores to save the paddy crop. This includes such an additional power bought by the State Government to the tune of Rs. 400 crores and diverting industrial supply to the farmers' tubewells causing a loss of industrial production to the tune of Rs. 1,800 crores and so on. Thus the State economy suffered a huge loss which needs to be compensated and the

Central Government's old criteria of drought declaration have to be re-examined in the light of Punjab Governemnt facing the challenge of drought with its own resources. The Government of Punjab has submitted a complete and detailed report to the Cental Government."

**ਮਾਨਯੋਗ ਸਪੀਕਰ :** ਇਹ ਮੋਸ਼ਨ ਮੂਵ ਹੋ ਚੁੱਕਾ ਹੈ ਅਤੇ ਇਸ ਨੂੰ ਮਤੇ ਦੇ ਵਿਚ ਐਡ ਕਰਕੇ ਹਾਊਸ ਵਿਚ ਰੱਖਿਆ ਜਾਵੇ । ਹੁਣ ਡਿਸਕਸ਼ਨ ਹੋਵੇਗੀ । ਵਿੱਤ ਮੰਤਰੀ, ਸਰਦਾਰ ਲਾਲ ਸਿੰਘ ਜੀ।

**ਵਿੱਤ ਅਤੇ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ) :** ਸਪੀਕਰ ਸਾਹਿਬ, ਅੱਜ ਦਾ ਇਹ ਵਿਸ਼ੇਸ਼ ਸਮਾਗਮ ਰੱਖਣ ਦੀ ਲੋੜ ਕਿਉਂ ਪਈ ਅਤੇ ਇਸ ਪਵਿੱਤਰ ਸਦਨ ਅੰਦਰ ਇਹ ਜਿਹੜਾ ਮਤਾ ਮੈਂ ਅੱਜ ਰੱਖਿਆ ਹੈ, ਇਸ ਨੂੰ ਲਿਆਉਣ ਦੀ ਲੋੜ ਕਿਉਂ ਪਈ, ਇਹ ਸਾਰਾ ਕੁਝ ਮੈਂ ਇਸ ਹਾਊਸ ਦੇ ਸਾਹਮਣੇ ਰੱਖਾਂਗਾ । ਸਪੀਕਰ ਸਾਹਿਬ, ਕਈ ਦਹਾਕਿਆਂ ਤੋਂ ਬਾਅਦ ਪਹਿਲੀ ਵਾਰ ਸੋਕੇ ਦੇ ਰੂਪ ਵਿਚ ਇਕ ਕੁਦਰਤੀ ਕਰੋਪੀ ਕਾਰਨ ਪੰਜਾਬ ਦੇ ਕਿਸਾਨ ਨੂੰ ਇਕ ਬਹੁਤ ਵੱਡੀ ਸੱਟ ਵੱਜੀ ਹੈ । ਇਸ ਔਖੀ ਘੜੀ ਵਿਚ ਵੀ ਪੰਜਾਬ ਦੇ ਕਿਸਾਨ ਨੇ ਹੌਂਸਲਾ ਨਹੀਂ ਛੱਡਿਆ ਅਤੇ ਇਸ ਦਾ ਡੱਟ ਕੇ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ । ਪਾਣੀ ਦੀ ਸਤਹਾ ਨੀਚੇ ਜਾਣ ਕਾਰਨ ਬਹੁਤ ਸਾਰੇ ਕਿਸਾਨਾਂ ਨੂੰ ਆਪਣੇ ਟਿਊਬਵੈਲਾਂ ਨੂੰ ਡੂੰਘਾ ਕਰਵਾਉਣਾ ਪਿਆ ਅਤੇ ਖੂਹੀਆਂ ਨੂੰ ਨਵਾਂ ਬਣਾਉਣਾ ਪਿਆ । ਉਸ ਨੇ ਸੋਕੇ ਦਾ ਮੁਕਾਬਲਾ ਕਰਨ ਵਾਸਤੇ ਕਰੋੜਾਂ ਰੁਪਏ ਦਾ ਡੀਜ਼ਲ ਕਰਜ਼ੇ ਤੇ ਲੈ ਕੇ ਆਪਣੀ ਫਸਲ ਨੂੰ ਸਿਰੇ ਚਾੜ੍ਹਨ ਦੀ ਕੋਸ਼ਿਸ਼ ਕੀਤੀ । ਇਸ ਦੇ ਨਾਲ ਨਾਲ ਪੰਜਾਬ ਦੀ ਸਰਕਾਰ ਨੇ ਕੈਪਟਨ ਅਮਰਿੰਦਰ ਸਿੰਘ ਦੀ ਰਹਿਨੁਮਾਈ ਥੱਲੇ ਪੰਜਾਬ ਦੇ ਕਿਸਾਨ ਨੂੰ ਰਾਹਤ ਦੇਣ ਵਾਸਤੇ ਅਤੇ ਉਸ ਨੂੰ ਰੋਜ਼ਨਾ 9-10 ਘੰਟੇ ਬਿਜਲੀ ਦੇਣ ਵਾਸਤੇ ਇੰਡਸਟਰੀ ਦੀ ਬਿਜਲੀ ਤੇ ਕੱਟ ਲਾ ਕੇ ਉਸ ਦੀ ਬਿਜਲੀ ਦੀ ਘਾਟ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ । ਇਸ ਤੋਂ ਇਲਾਵਾ ਨਾਲ ਲੱਗਦੇ ਸੂਬਿਆਂ ਤੋਂ ਤਕਰੀਬਨ 400 ਕਰੋੜ ਰੁਪਏ ਦੀ ਬਿਜਲੀ ਖਰੀਦ ਕੇ ਅਤੇ ਆਪਣੇ ਖਜ਼ਾਨੇ ਤੇ ਬੋਝ ਪਾ ਕੇ ਸਾਡੀ ਸਰਕਾਰ ਨੇ ਪੰਜਾਬ ਦੇ ਕਿਸਾਨ ਨੂੰ ਬਹੁਤ ਵੱਡੀ ਰਾਹਤ ਦੇਣ ਦੀ ਕੋਸ਼ਿਸ਼ ਕੀਤੀ ਪਰ ਇਸ ਦੇ ਬਾਵਜੂਦ ਸਾਡੇ ਕਿਸਾਨ ਦਾ ਜਿੰਨਾ ਨੁਕਸਾਨ ਹੋਇਆ, ਮੈਂ ਸਮਝਦਾ ਹਾਂ ਕਿ ਉਹ ਪੂਰਾ ਨਹੀਂ ਹੋ ਸਕਦਾ । ਇਸ ਦਾ ਕਾਰਨ ਹੈ ਕੇਂਦਰ ਦੀ ਸਰਕਾਰ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ ਦੀ ਜਿਸ ਤਰੀਕੇ ਨਾਲ ਪੰਜਾਬ ਦੀ ਸਰਕਾਰ ਨੇ ਮਦਦ ਕੀਤੀ ਹੈ, ਉਸ ਤਰੀਕੇ ਨਾਲ ਜਿੰਨੀ ਮਦਦ ਕੇਂਦਰ ਦੀ ਸਰਕਾਰ ਵੱਲੋਂ ਹੋਣੀ ਚਾਹੀਦੀ ਸੀ, ਉਹ ਨਹੀਂ ਹੋਈ । ਇਸ ਦਾ ਇਕ ਮੋਟਾ ਕਾਰਨ ਇਹ ਹੈ ਕਿ ਜਿਹੜੀ ਫੂਡ ਗਰੇਨਜ਼ ਪਾਲਿਸੀ ਹੈ, ਉਹ ਪੰਜਾਬ ਦੀ ਸਰਕਾਰ ਨਹੀਂ ਬਣਾਉਂਦੀ ਬਲਕਿ ਕੇਂਦਰ ਦੀ ਸਰਕਾਰ ਬਣਾਉਂਦੀ ਹੈ । ਕਿਸ ਤਰੀਕ ਤੋਂ ਖਰੀਦ ਸ਼ੁਰੂ ਹੋਣੀ ਹੈ, ਇਹ ਫੈਸਲਾ ਕੇਂਦਰ ਦੀ ਸਰਕਾਰ ਕਰਦੀ ਹੈ । ਆਉਣ ਵਾਲੇ ਅਨਾਜ ਦਾ ਘੱਟੋ ਘੱਟ ਭਾਅ ਕੀ ਹੋਵੇ, ਇਹ ਫੈਸਲਾ ਵੀ ਕੇਂਦਰ ਦੀ ਸਰਕਾਰ ਕਰਦੀ ਹੈ । ਇਸ ਤੋਂ ਇਲਾਵਾ ਖਰੀਦੇ ਜਾਣ ਵਾਲੇ ਅਨਾਜ ਦੀਆਂ ਸਪੈਸੀਫਿਕੇਸ਼ਨਾਂ ਕੀ ਹੋਣਗੀਆਂ, ਇਸ ਦਾ ਫੈਸਲਾ ਵੀ ਕੇਂਦਰ ਦੀ ਸਰਕਾਰ ਕਰਦੀ ਹੈ ਲੇਕਿਨ ਸਾਨੂੰ ਅਫਸੋਸ ਹੈ ਕਿ ਇਸ ਔਖੀ ਘੜੀ ਵਿਚ ਜਦੋਂ ਕਿ ਸਾਡਾ ਕਿਸਾਨ ਕੁਦਰਤੀ ਕਰੋਪੀ ਕਾਰਨ ਆਰਥਿਕ ਮੰਦੀ ਵਿਚ ਪਿਸ ਰਿਹਾ ਸੀ, ਉਸ ਵੇਲੇ ਉਸ ਦੀ ਮਦਦ ਕਰਨ ਦੀ ਬਜਾਏ ਕੇਂਦਰ ਦੀ ਸਰਕਾਰ ਵੱਲੋਂ ਉਸ ਦਾ ਨੁਕਸਾਨ ਕਰਨ ਦੀ ਕੋਸ਼ਿਸ਼ ਕੀਤੀ ਗਈ ਅਤੇ ਸਾਡੇ ਵੱਲੋਂ ਵਾਰ ਵਾਰ ਕਹਿਣ ਦੇ ਬਾਵਜੂਦ ਇਹ ਕੋਸ਼ਿਸ਼ ਕੀਤੀ ਗਈ । ਮੈਂ ਦੱਸਣਾ ਚਾਹਾਂਗਾ ਕਿ ਅਸੀਂ ਇਸ ਸਿਲਸਿਲੇ ਵਿਚ ਕੀ ਕੀ ਉਪਰਾਲੇ ਕੀਤੇ । ਪੰਜਾਬ ਦੇ ਅੰਦਰ ਹਰ ਸਾਲ ਝੋਨੇ ਦੀ ਖਰੀਦ 21 ਸਤੰਬਰ ਤੋਂ ਸ਼ੁਰੂ ਹੁੰਦੀ ਹੈ । ਸਾਡੇ ਵੱਲੋਂ ਜ਼ਬਾਨੀ ਅਤੇ ਲਿਖਤੀ ਤੌਰ

[ਵਿੱਤ ਅਤੇ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ]

ਤੇ ਕਹਿਣ ਦੇ ਬਾਵਜੂਦ ਅਤੇ ਡੈਪੂਟੇਸ਼ਨ ਮਿਲਣ ਦੇ ਬਾਵਜੂਦ ਕੇਂਦਰ ਦੀ ਸਰਕਾਰ ਨੇ ਸਾਡੀ ਗੱਲ ਵੱਲ ਧਿਆਨ ਨਹੀਂ ਦਿੱਤਾ ਅਤੇ 21 ਸਤੰਬਰ ਦੀ ਬਜਾਏ ਉਸ ਨੇ ਖਰੀਦ 1 ਅਕਤੂਬਰ ਤੋਂ ਕਰਨ ਦਾ ਫੈਸਲਾ ਕੀਤਾ । ਸਪੀਕਰ ਸਾਹਿਬ, ਪਿਛਲੇ ਸਾਲ 21 ਸਤੰਬਰ ਤੋਂ ਲੈ ਕੇ 30 ਸਤੰਬਰ ਤੱਕ ਖਰੀਦ ਏਜੰਸੀਆਂ ਨੇ 28 ਲੱਖ ਮੀਟ੍ਰਿਕ ਟਨ ਝੋਨਾ ਖਰੀਦ ਲਿਆ ਸੀ । ਅਸੀਂ ਦਿੱਲੀ ਦੀ ਕੇਂਦਰ ਸਰਕਾਰ ਨੂੰ ਕਿਹਾ ਸੀ ਕਿ ਜਿਸ ਤਰ੍ਹਾਂ ਪਿਛਲੇ ਸਾਲ ਖਰੀਦ ਏਜੰਸੀਆਂ ਨੇ 28 ਲੱਖ ਮੀਟ੍ਰਿਕ ਟਨ ਝੋਨਾ ਖਰੀਦਿਆ ਸੀ, ਜੇਕਰ ਉਸੇ ਤਰ੍ਹਾਂ ਇਸ ਸਾਲ ਖਰੀਦ ਨਹੀਂ ਹੋਵੇਗੀ ਤਾਂ ਇਸ ਨਾਲ ਪੰਜਾਬ ਦੇ ਕਿਸਾਨ ਨਾਲ ਬਹੁਤ ਵੱਡਾ ਧੱਕਾ ਹੋਵੇਗਾ ਅਤੇ ਉਸਦਾ ਨੁਕਸਾਨ ਹੋਵੇਗਾ ਪਰ ਕੇਂਦਰ ਦੀ ਸਰਕਾਰ ਨੇ ਸਾਡੀ ਇਹ ਗੱਲ ਸੁਣੀ ਨਹੀਂ । ਇਸ ਤੋਂ ਇਲਾਵਾ ਘੱਟੋ ਘੱਟ ਕੀਮਤ ਜ਼ਿਆਦਾ ਨਿਸ਼ਚਿਤ ਕਰਨ ਵਾਸਤੇ ਵੀ ਸਾਡੀ ਸਰਕਾਰ ਨੇ ਕੇਂਦਰ ਦੀ ਸਰਕਾਰ ਨੂੰ ਲਿਖਿਆ ਅਤੇ ਸਾਡਾ ਇਕ ਡੈਪੂਟੇਸ਼ਨ ਵੀ ਕੇਂਦਰ ਦੀ ਸਰਕਾਰ ਨੂੰ ਮਿਲਿਆ ਕਿ ਘੱਟੋ ਘੱਟ ਸਮਰਥਨ ਮੁੱਲ ਜ਼ਿਆਦਾ ਅਨਾਊਂਸ ਹੋਣਾ ਚਾਹੀਦਾ ਹੈ । ਸਾਡੀ ਮੰਗ ਸੀ ਕਿ ਮੋਟੇ ਚਾਵਲ ਦੀ ਕੀਮਤ 660 ਰੁਪਏ ਪ੍ਰਤੀ ਕਵਿੰਟਲ ਹੋਣੀ ਚਾਹੀਦੀ ਹੈ ਅਤੇ 'ਏ' ਗਰੇਡ ਵਾਲੀ ਕੁਆਲਿਟੀ ਦੇ ਚਾਵਲ ਦੀ ਕੀਮਤ 726 ਰੁਪਏ ਹੋਣੀ ਚਾਹੀਦੀ ਹੈ ਲੇਕਿਨ, ਸਪੀਕਰ ਸਾਹਿਬ, ਸਾਡੀ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ । ਇਹ ਇਤਿਹਾਸ ਦੇ ਅੰਦਰ ਪਹਿਲੀ ਵਾਰੀ ਹੋਇਆ ਕਿ ਸਮਰਥਨ ਮੁੱਲ ਵਧਿਆ ਨਹੀਂ, ਉਹੀ ਰੱਖਿਆ ਜੋ ਪਿਛਲੇ ਸਾਲ ਸੀ । ਇੱਡਾ ਵੱਡਾ ਵਿਤਕਰਾ ਕਦੇ ਪੰਜਾਬ ਨਾਲ ਨਹੀਂ ਹੋਇਆ । ਪਿਛਲੇ ਸਮਿਆਂ ਵਿੱਚ ਹਰ ਸਾਲ ਕੀਮਤ ਵਿੱਚ ਵਾਧਾ ਹੁੰਦਾ ਰਿਹਾ ਹੈ । ਮੈਂ, ਸਪੀਕਰ ਸ਼ਾਹਿਬ, ਤੁਹਾਡਾ ਧਿਆਨ ਇਸ ਪਾਸੇ ਵੱਲ ਲਿਆਉਣਾ ਚਾਹੁੰਦਾ ਹਾਂ ਕਿ 1994 ਵਿੱਚ 9.68 ਪ੍ਰਤੀਸ਼ਤ ਦਾ ਐਮ.ਐਸ.ਪੀ. ਵਿੱਚ ਵਾਧਾ ਹੋਇਆ, 1995 ਵਿੱਚ 5.88 ਪ੍ਰਤੀਸ਼ਤ ਦਾ ਵਾਧਾ ਹੋਇਆ, 1996 ਵਿੱਚ 5.56 ਪ੍ਰਤੀਸ਼ਤ ਦਾ ਵਾਧਾ ਹੋਇਆ, 1997 ਵਿੱਚ 9.21 ਪ੍ਰਤੀਸ਼ਤ ਦਾ ਵਾਧਾ ਹੋਇਆ, 1998 ਵਿੱਚ 6.2 ਪ੍ਰਤੀਸ਼ਤ ਦਾ ਵਾਧਾ ਹੋਇਆ, 1999 ਵਿੱਚ 11.36 ਪ੍ਰਤੀਸ਼ਤ ਦਾ ਵਾਧਾ ਹੋਇਆ, 2000 ਵਿੱਚ 4.81 ਪ੍ਰਤੀਸ਼ਤ ਦਾ ਵਾਧਾ ਹੋਇਆ। ਪਿਛਲੇ ਸਾਲ 3.92 ਪ੍ਰਤੀਸ਼ਤ ਦਾ ਵਾਧਾ ਹੋਇਆ । ਭਾਵੇਂ ਕਿ ਬਹੁਤ ਥੋੜ੍ਹਾ ਵਾਧਾ ਹੋਇਆ ਪਰ ਵਾਧਾ ਹੋਇਆ । ਇਸ ਸਾਲ ਇੰਨੀ ਵੱਡੀ ਸੋਕੇ ਦੀ ਕਰੋਪੀ ਹੋਵੇ, ਇਕ ਪੈਸਾ ਵੀ ਦਿੱਲੀ ਦੀ ਸਰਕਾਰ ਨਾ ਵਧਾਏ ਤਾਂ ਇਸ ਤੋਂ ਵੱਡੀ ਅਫਸੋਸ ਵਾਲੀ ਸਪੀਕਰ ਸਾਹਿਬ ਹੋਰ ਗੱਲ ਹੋ ਨਹੀਂ ਸਕਦੀ । ਉਸ ਦੇ ਨਾਲ ਨਾਲ ਇਕ ਗੱਲ ਮੈਂ ਖਾਸ ਤੌਰ ਤੇ ਇਸ ਪਵਿੱਤਰ ਸਦਨ ਵਿੱਚ ਸਤਿਕਾਰਯੋਗ ਮੈਂਬਰਾਂ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ । ਇਕ ਬਹੁਤ ਵੱਡੀ ਜਿਹੜੀ ਸਾਜ਼ਿਸ਼ ਪੰਜਾਬ ਦੇ ਨਾਲ, ਪੰਜਾਬ ਦੇ ਕਿਸਾਨ ਨਾਲ ਹੋਣ ਵਾਲੀ ਹੈ ਉਸ ਤੇ ਚਿੰਤਾ ਕਰਨ ਦੀ ਲੋੜ ਹੈ । ਪਿਛਲੇ ਮਹੀਨੇ ਇਕ ਮੀਟਿੰਗ ਹੋਈ ਸੀ ਕੇਂਦਰ ਸਰਕਾਰ ਦੇ ਫੂਡ ਸੈਕਟਰੀ ਨੇ ਮੀਟਿੰਗ ਕੀਤੀ ਸੀ । ਸਾਰੇ ਹੀ ਸੂਬਿਆਂ ਦੇ ਫੂਡ ਸੈਕਟਰੀਜ਼ ਉਸ ਮੀਟਿੰਗ ਵਿੱਚ ਸ਼ਾਮਲ ਹੋਏ ਸੀ । ਉਸ ਮੀਟਿੰਗ ਦੀ ਪ੍ਰੋਸੀਡਿੰਗਜ਼ ਦੀ ਕਾਪੀ ਸਾਨੂੰ ਮਿਲੀ ਹੈ । ਉਸ ਵਿੱਚ ਲਿਖਿਆ ਗਿਆ ਹੈ ਕਿ ਟੈਕਸ ਕੇਂਦਰ ਦੀ ਸਰਕਾਰ ਕਿਸੇ ਵੀ ਅਨਾਜ ਤੇ 4 ਪ੍ਰਤੀਸ਼ਤ ਤੋਂ ਵੱਧ ਦੇਣ ਨੂੰ ਤਿਆਰ ਨਹੀਂ ਭਾਵੇਂ ਇਸ ਗੱਲ ਦਾ ਕੋਈ ਸਾਡੇ ਕੋਲ ਹਾਲੇ ਲਿਖਤੀ ਹੁਕਮ ਨਹੀਂ ਹੈ, ਚਿੱਠੀ ਨਹੀਂ ਆਈ ਪਰ ਉਸ ਮੀਟਿੰਗ ਦੀ ਕਾਰਵਾਈ ਦੀ ਕਾਪੀ ਤੋਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਕੇਂਦਰ ਦੀ ਸਰਕਾਰ ਜਿਹੜੀ ਕਿ ਕਿਸਾਨਾਂ ਦੀ ਦੁਸ਼ਮਣ ਸਰਕਾਰ ਹੈ ਉਸ ਦੀ ਸੋਚ ਕੀ ਹੈ । ਸਪੀਕਰ ਸਹਿਬ, ਸਾਡੇ ਪੰਜਾਬ ਦੇ ਅੰਦਰ 11.5

ਪ੍ਰਤੀਸ਼ਤ ਟੈਕਸ ਅਨਾਜ ਤੇ ਲਗਦਾ ਹੈ ਔਰ ਉਹ ਟੈਕਸ ਕੌਣ ਦਿੰਦਾ ਹੈ, ਟੈਕਸ ਦਿੰਦਾ ਹੈ ਖਰੀਦਣ ਵਾਲਾ, ਉਹ ਪ੍ਰੋਡਿਊਸਰ ਤੇ ਨਹੀਂ ਲਗਦਾ । ਖਰੀਦਣ ਵਾਲਾ ਕੌਣ ਹੈ, ਕੇਂਦਰ ਸਰਕਾਰ ਨੇ 2 ਪ੍ਰਤੀਸ਼ਤ ਮੰਡੀ ਫੀਸ ਲਗਾਈ ਹੈ, 2 ਪ੍ਰਤੀਸ਼ਤ ਰੂਰਲ ਡਿਵੈਲਪਮੈਂਟ ਫੰਡ ਲਗਾਇਆ, 1 ਪ੍ਰਤੀਸ਼ਤ ਇਨਫਰਾਸਟਰਕਚਰ ਡਿਵੈਲਪਮੈਂਟ ਸੈਸ ਲਗਾਇਆ, 2.5 ਪ੍ਰਤੀਸ਼ਤ ਆੜ੍ਹਤ ਲਗਦੀ ਹੈ ਅਤੇ ਕੁਝ ਹੋਰ ਮਿਲਾ ਕੇ ਇਸ ਤਰ੍ਹਾਂ ਇਹ ਕੁੱਲ 11.5 ਪ੍ਰਤੀਸ਼ਤ ਬਣਦਾ ਹੈ । ਮਤਲਬ ਇਹ ਹੈ ਕਿ 60 ਰੁਪਏ ਪ੍ਰਤੀ ਕੁਇੰਟਲ ਦੇ ਨੇੜੇ ਤੇੜੇ ਹੀ ਜਾ ਬਣਦਾ ਹੈ । ਦੇਸ਼ ਦੀ ਸਰਕਾਰ, ਕੇਂਦਰ ਦੀ ਸਰਕਾਰ ਕਹਿੰਦੀ ਹੈ ਕਿ ਅਸੀਂ 4 ਪ੍ਰਤੀਸ਼ਤ ਤੋਂ ਵੱਧ ਕਿਸੇ ਸੂਬੇ ਨੂੰ ਅਨਾਜ ਤੇ ਟੈਕਸ ਨਹੀਂ ਦੇਵਾਂਗੇ । ਮੈਂ ਸਮਝਦਾ ਹਾਂ ਕਿ ਇਹ ਸਭ ਤੋਂ ਵੱਡਾ ਕੁਹਾੜਾ ਪੰਜਾਬ ਤੇ ਚਲੇਗਾ ਤੇ ਪੰਜਾਬ ਦੇ ਕਿਸਾਨ ਤੇ ਚਲੇਗਾ । ਇਸ ਨਾਲ ਕੀ ਹੋਏਗਾ ? ਇਹ 7.5 ਪ੍ਰਤੀਸ਼ਤ ਜਿਹੜਾ ਟੈਕਸ ਤੇ ਕੱਟ ਲਗੇਗਾ, ਇਹ ਖਰੀਦਦਾਰ ਦੀ ਬਜਾਏ ਪ੍ਰਡਿਊਸਰ ਤੇ ਲਗੇਗਾ । ਇਸ ਦੀ ਭਰਪਾਈ ਕੌਣ ਕਰੇਗਾ ਔਰ ਇਸ ਨਾਲ ਹੋਣ ਵਾਲੇ 1200 ਕਰੋੜ ਰੁਪਏ ਦੇ ਨੁਕਸਾਨ ਦਾ ਇਵਜ਼ਾਨਾ ਕੌਣ ਦੇਵੇਗਾ । ਇਸ ਤੇ ਅੱਜ ਚਿੰਤਾ ਕਰਨ ਦੀ ਲੋੜ ਹੈ । ਇਸ ਤੇ ਦਿੱਲੀ ਦੀ ਸਰਕਾਰ ਤੇ ਇਕੱਠੇ ਹੋ ਕੇ ਦਬਾਅ ਪਾਉਣ ਦੀ ਲੋੜ ਹੈ । ਬੇਸ਼ੱਕ ਇਹ ਹਾਲੇ ਲਾਗੂ ਨਹੀਂ ਪਰ ਕੱਲ੍ਹ ਨੂੰ ਇਹ ਲਾਗੂ ਵੀ ਹੋ ਸਕਦੀ ਹੈ । ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਨੂੰ ਸਾਹਮਣੇ ਰਖਦੇ ਹੋਏ ਪੰਜਾਬ ਦੇ ਕਿਸਾਨ ਨੇ ਰੋਸ ਵਜੋਂ ਪੰਜਾਬ ਦੇ ਅੰਦਰ ਧਰਨੇ ਦਿੱਤੇ, ਰੇਲਾਂ ਰੋਕੀਆਂ ਔਰ ਸੜਕਾਂ ਤੇ ਆਵਾਜਾਈ ਬੰਦ ਕੀਤੀ ਔਰ ਉਸ ਦੇ ਨਾਲ ਨਾਲ ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਦੀ ਸਰਕਾਰ ਨੇ ਸਾਰੇ ਮੰਤਰੀਆਂ ਨੇ, ਸਾਰੇ ਐਮ.ਐਲ.ਏ. ਸਾਹਿਬਾਨ ਨੇ ਆਪਣੇ ਸਾਥੀਆਂ ਨਾਲ ਦਿੱਲੀ ਵਿੱਚ ਜਾ ਕੇ ਪ੍ਰੋਟੈਸਟ ਕੀਤੇ, ਧਰਨੇ ਦਿੱਤੇ ਔਰ ਪਹਿਲੀ ਵਾਰੀ ਹੀ ਇਹ ਹੋਇਆ ਕਿ ਕਿਸਾਨਾਂ ਵਾਸਤੇ, ਸੂਬੇ ਵਾਸਤੇ, ਸੂਬੇ ਦੇ ਮੁੱਖ ਮੰਤਰੀ ਜਾ ਕੇ ਆਪਣੀ ਗ੍ਰਿਫਤਾਰੀ ਦੇਣ । ਇਹ ਕੋਈ ਛੋਟੀ ਗੱਲ ਨਹੀਂ ਹੈ । ਸਪੀਕਰ ਸਾਹਿਬ, ਇਹ ਜੋ ਕੁਝ ਵੀ ਹੋ ਰਿਹਾ ਹੈ, ਇਸ ਬਾਰੇ ਸਾਡੇ ਤੇ ਇਹ ਵੀ ਕਿੰਤੂ, ਪਰੰਤੂ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਪੰਜਾਬ ਦੀ ਸਰਕਾਰ ਨੇ ਸਮੇਂ ਸਿਰ ਕਾਰਵਾਈ ਨਹੀਂ ਕੀਤੀ । ਇਸ ਦੇ ਬਾਰੇ ਤਿੰਨ ਚਾਰ ਗੱਲਾਂ, ਸਪੀਕਰ ਸਾਹਿਬ, ਮੈਂ ਸਦਨ ਵਿੱਚ ਆਪ ਸਾਰਿਆਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਹੁਣ ਤੋਂ ਨਹੀਂ ਮਿਤੀ 18 ਜੂਨ, 2002 ਨੂੰ ਪਹਿਲੀ ਵਾਰੀ ਪੰਜਾਬ ਦੀ ਸਰਕਾਰ ਨੇ ਐਮ.ਐਸ.ਪੀ. ਵਾਸਤੇ ਲਿਖਤੀ ਤੌਰ ਤੇ ਦਿੱਲੀ ਦੀ ਸਰਕਾਰ ਨੂੰ ਲਿਖ ਕੇ ਭੇਜਿਆ ਕਿ 660 ਰੁਪਏ, ਜਿਸ ਦਾ ਮੈਂ ਜ਼ਿਕਰ ਕੀਤਾ ਹੈ, ਝੋਨੇ ਦੀ ਕੀਮਤ ਬਾਰੇ ਕਾਮਨ ਪ੍ਰਾਈਸ ਅਤੇ ਏ ਗਰੇਡ ਵਾਸਤੇ 726 ਰੁਪਏ ਦੀ ਮੰਗ ਕੀਤੀ 5 ਜੁਲਾਈ, 2002 ਨੂੰ ਸਾਡੇ ਚੀਫ ਸੈਕਟਰੀ ਉਥੇ ਫੂਡ ਸੈਕਟਰੀ ਨਾਲ ਇਸ ਸਬੰਧ ਵਿੱਚ ਬਕਾਇਦਾ ਮੀਟਿੰਗ ਕਰਕੇ ਆਏ। ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਦਿੱਲੀ ਦੀ ਕੇਂਦਰ ਸਰਕਾਰ ਦੇ ਖੇਤੀਬਾੜੀ ਮੰਤਰੀ ਸ਼੍ਰੀ ਸ਼ਰਦ ਯਾਦਵ ਨੂੰ ਐਮ.ਐਸ.ਪੀ. ਬਾਰੇ ਮਿਤੀ 5 ਸਤੰਬਰ, 2002 ਨੂੰ ਚਿੱਠੀ ਲਿਖੀ । ਮੇਰੇ ਵੱਲੋਂ ਵੀ ਮਿਤੀ 5 ਸਤੰਬਰ, 2002 ਨੂੰ ਚੌਧਰੀ ਅਜੀਤ ਸਿੰਘ ਨੂੰ ਚਿੱਠੀ ਲਿਖੀ ਗਈ ਕਿ ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਝੋਨੇ ਦੀ ਖਰੀਦ 21 ਸਤੰਬਰ ਤੋਂ ਕਰਨ ਦਾ ਹਰ ਹਾਲਤ ਵਿਚ ਫੈਸਲਾ ਹੋਣਾ ਚਾਹੀਦਾ ਹੈ। ਇਥੇ ਹੀ ਬੱਸ ਨਹੀਂ, ਸਾਡੇ ਮੁੱਖ ਮੰਤਰੀ ਸਾਹਿਬ ਮਿਤੀ 23 ਜੁਲਾਈ, 2002 ਨੂੰ ਕੇਂਦਰੀ ਫੂਡ ਸਪਲਾਈ ਮੰਤਰੀ ਸ਼੍ਰੀ ਸ਼ਰਦ ਯਾਦਵ ਕੋਲ ਮੈਨੂੰ ਅਤੇ ਹੋਰ ਸਬੰਧਿਤ ਅਧਿਕਾਰੀਆਂ ਨੂੰ ਨਾਲ ਲੈ ਕੇ ਗਏ । ਉਥੇ ਦੋ-ਤਿੰਨ ਘੰਟੇ ਮੀਟਿੰਗ ਕੀਤੀ ਤਾਂ ਜੋ

[ਵਿੱਤ ਅਤੇ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ]

ਐਮ.ਐਸ.ਪੀ. ਦਾ ਐਲਾਨ ਹੋ ਸਕੇ ਅਤੇ ਇਸ ਦੀ ਖਰੀਦ ਬਾਰੇ ਪੰਜਾਬ ਦੇ ਕਿਸਾਨ ਨੂੰ ਵੱਧ ਤੋਂ ਵੱਧ ਮਦਦ ਹੋ ਸਕੇ । ਇਸ ਦੇ ਨਾਲ ਹੀ ਬਹੁਤ ਸਾਰੀਆਂ ਚਿੱਠੀਆਂ ਲਿਖੀਆਂ । ਪ੍ਰਧਾਨ ਮੰਤਰੀ ਜੀ ਨੂੰ ਮਿਲੇ, ਡਿਪਟੀ ਪ੍ਰਾਈਮ-ਮਨਿਸਟਰ ਜੀ ਨੂੰ ਮਿਲੇ । ਇਸ ਦੇ ਬਾਰੇ ਜ਼ਿਆਦਾ ਮੁੱਖ ਮੰਤਰੀ ਸਾਹਿਬ ਆਪ ਦੱਸਣਗੇ । ਮੇਰੇ ਕਹਿਣ ਦਾ ਭਾਵ ਹੈ ਕਿ ਇਹ ਗਲਤ ਇਲਜ਼ਾਮ ਲਗਾਉਂਦੇ ਹਨ । ਸਪੀਕਰ ਸਾਹਿਬ, ਅਸੀਂ ਖਰੀਦ ਦੀ ਤਿਆਰੀ ਵਾਸਤੇ ਮੀਟਿੰਗਾਂ ਕੀਤੀਆਂ । ਮਿਤੀ 5 ਸਤੰਬਰ, 2002 ਨੂੰ ਸਾਡੇ ਸੀ. ਐਮ. ਸਾਹਿਬ ਨੇ ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ ਦੀ ਮੀਟਿੰਗ ਕੀਤੀ, ਰਾਜ ਦੀਆਂ ਸਾਰੀਆਂ ਖਰੀਦ ਏਜੰਸੀਆਂ ਦੇ ਮੁਖੀਆਂ ਨਾਲ ਮੀਟਿੰਗ ਬੁਲਾਈ ਗਈ ਜਿਸ ਵਿਚ ਖਰੀਦ ਕਰਨ ਵਾਸਤੇ ਪੂਰੀ ਤਿਆਰੀ ਕੀਤੀ ਗਈ । ਜਿਵੇਂ ਬਾਰਦਾਨਾ, ਕਰੇਟਸ, ਪਾਲੀਥੀਨ, ਮੰਡੀਆਂ ਦਾ ਕੀ ਹਾਲ ਹੈ ਅਤੇ ਸੀ. ਸੀ. ਲਿਮਟ ਬਾਰੇ ਸਾਰੀਆਂ ਗੱਲਾਂ ਦਾ ਪੂਰਾ ਧਿਆਨ ਕੀਤਾ ਗਿਆ । ਮਿਤੀ 23 ਜੁਲਾਈ 2002 ਨੂੰ ਮੈਂ ਆਪਣੇ ਤੌਰ ਤੇ ਸਾਰੀਆਂ ਏਜੰਸੀਆਂ ਦੀ ਮੀਟਿੰਗ ਬੁਲਾਈ । ਇਸ ਦੇ ਨਾਲ ਆੜ੍ਹਤੀ ਐਸੋਸੀਏਸ਼ਨ, ਸੈਲਰਜ਼ ਐਸੋਸੀਏਸ਼ਨ ਨਾਲ ਵੀ ਮੀਟਿੰਗ ਕੀਤੀ ਕਿਉਂਕਿ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਪੰਜਾਬ ਦੇ ਅੰਦਰ 2500 ਸ਼ੈਲਰ ਇੰਡਸਟਰੀ ਹੈ ਅਤੇ ਉਨ੍ਹਾਂ ਨੂੰ ਚਲਾਉਣਾ ਸਰਕਾਰ ਦੀ ਜ਼ਿੰਮੇਵਾਰੀ ਹੈ। ਜੇਕਰ ਉਹ ਇੰਡਸਟਰੀ ਚਲੇਗੀ ਤਾਂ ਹੀ ਬਚੇਗੀ ਕਿਉਂਕਿ ਇਸ ਦੇ ਨਾਲ ਪੰਜਾਬ ਦੇ ਕਿਸਾਨ ਦੇ ਹਿੱਤ ਜੁੜੇ ਹੋਏ ਹਨ, ਇਸ ਦੇ ਨਾਲ ਸਰਕਾਰ ਦੇ ਵੀ ਹਿੱਤ ਜੁੜੇ ਹੋਏ ਹਨ, ਇਸ ਦੇ ਨਾਲ ਪੰਜਾਬ ਦੀ ਬੇਰੁਜ਼ਗਾਰੀ ਦੇ ਹਿੱਤ ਵੀ ਜੁੜੇ ਹੋਏ ਹਨ । ਇਨ੍ਹਾਂ ਤੋਂ ਇਲਾਵਾ ਵੀ ਅਸੀਂ ਯਤਨ ਕੀਤੇ ਕਿ ਝੋਨੇ ਦੀ ਖਰੀਦ ਵਿਚ ਕੋਈ ਰੁਕਾਵਟ ਨਾ ਪਵੇ । ਇਹ ਸਾਰੀਆਂ ਗੱਲਾਂ ਕਰਨ ਦੇ ਬਾਵਜੂਦ ਵੀ ਦਿੱਲੀ ਦੀ ਸਰਕਾਰ ਨੇ ਸਾਡੇ ਨਾਲ ਵਿਤਕਰਾ ਕੀਤਾ । ਫਿਰ ਸਾਨੂੰ ਦਿੱਲੀ ਜਾਣ ਦੀ ਲੋੜ ਕਿਉਂ ਪਈ ? ਸਪੀਕਰ ਸਾਹਿਬ, ਮੈਂ ਇਸ ਸਦਨ ਵਿਚ ਬਿਲਕੁਲ ਸਪਸ਼ਟ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਸਾਹਮਣੇ ਜਿਹੜੇ ਵੀਰ ਬੈਠੇ ਹਨ, ਆਪੋਜੀਸ਼ਨ ਵਾਲੇ ਅਤੇ ਸਤਿਕਾਰਯੋਗ ਸਾਬਕਾ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਵੀ ਬੈਠੇ ਹਨ, ਉਨ੍ਹਾਂ ਨੇ ਇਲੈਕਸ਼ਨਾਂ ਅੰਦਰ ਬਕਾਇਦਾ ਤੌਰ ਤੇ ਕਿਹਾ ਸੀ ਅਤੇ ਇਸ ਬਾਰੇ ਸਾਰੇ ਪੰਜਾਬ ਦੇ ਲੋਕਾਂ ਨੂੰ ਪਤਾ ਹੈ ਕਿ ਕਿਸਾਨੋ, ਦੇਖਿਓ ਕਿਤੇ ਗਲਤੀ ਨਾਲ ਕਾਂਗਰਸ ਪਾਰਟੀ ਨੂੰ ਵੋਟ ਨਾ ਪਾ ਬੈਠਿਓ ਅਤੇ ਉਨ੍ਹਾਂ ਦੀ ਸਰਕਾਰ ਨਾ ਚੁਣ ਲਿਓ। ਜੇਕਰ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਬਣ ਗਈ ਤਾਂ ਤੁਹਾਡਾ ਝੋਨਾ ਤੇ ਹੋਰ ਅਨਾਜ ਕਿਸੇ ਨੇ ਨਹੀਂ ਚੁੱਕਣਾ । ਦਿੱਲੀ ਵਿਚ ਸਾਡੀ ਸਰਕਾਰ ਹੈ । ਇਨ੍ਹਾਂ ਨੇ ਤੁਹਾਡਾ ਕੁਝ ਸਵਾਰ ਨਹੀਂ ਸਕਣਾ ਪਰ ਮੈਂ ਪੰਜਾਬ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਨ੍ਹਾਂ ਦੀ ਗੱਲ ਨੂੰ ਅਣਸੁਣੀ ਕਰਕੇ ਸਾਨੂੰ ਚੁਣਿਆ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਬਣੀ । ਸਪੀਕਰ ਸਾਹਿਬ, 5 ਮਾਰਚ, 2002 ਨੂੰ ਸਰਕਾਰ ਬਣੀ ਸੀ ਅਤੇ ਪਹਿਲੀ ਅਪਰੈਲ ਤੋਂ ਕਣਕ ਦੀ ਖਰੀਦ ਸ਼ੁਰੂ ਹੋਣੀ ਸੀ । ਪੰਜ ਤਰੀਕ ਨੂੰ ਸਹੁੰ ਚੁੱਕਣ ਤੋਂ ਬਾਅਦ ਸੱਤ ਮਾਰਚ ਨੂੰ ਕੈਪਟਨ ਅਮਰਿੰਦਰ ਸਿੰਘ ਉਸ ਵੇਲੇ ਦੇ ਕੇਂਦਰੀ ਖੁਰਾਕ ਮੰਤਰੀ ਸ੍ਰੀ ਸ਼ਾਂਤਾ ਕੁਮਾਰ ਨੂੰ ਕਣਕ ਦੀ ਖਰੀਦ ਵਾਸਤੇ ਮਿਲੇ ਅਤੇ ਕਣਕ ਦੀ ਖਰੀਦ ਵਾਸਤੇ ਸਾਰੇ ਮਸਲੇ ਹੱਲ ਕਰਕੇ ਆਏ । ਇਹ ਸਾਰੀ ਤਿਆਰੀ 25 ਦਿਨਾਂ ਵਿਚ ਕੀਤੀ । ਕਿੰਨੀ ਵਧੀਆ ਖਰੀਦ ਉਸ ਸਮੇਂ ਪੰਜਾਬ ਵਿਚ ਕਣਕ ਦੀ ਹੋਈ ਅਤੇ ਸਾਰਿਆਂ ਨੂੰ ਬਣਦਾ ਸਮਰਥਨ ਮੁੱਲ 620 ਰੁਪਏ ਮਿਲਿਆ । ਕੋਈ ਇਕ ਵੀ ਕਹਿ ਦੇਵੇ ਕਿ ਕਿਸੇ ਨੂੰ 619 ਰੁਪਏ ਮਿਲੇ ਹੋਣ । ਕੋਈ ਵੀ ਮੰਡੀ

ਵਿਚ ਬੰਦ ਨਹੀਂ ਸੀ ਹੋਇਆ, ਕੋਈ ਵੀ ਰੁਕਾਵਟ ਨਹੀਂ ਪਈ ਅਤੇ ਨਾ ਹੀ ਕਿਧਰੇ ਹਾਹਾਕਾਰ ਮੱਚੀ ਸੀ ਪਰ ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਨੂੰ (ਆਪੋਜੀਸ਼ਨ ਵੱਲ ਇਸ਼ਾਰਾ) ਚੰਗੀ ਨਹੀਂ ਲੱਗੀ । ਇਹ ਸੋਚਦੇ ਸਨ ਕਿ ਅਸੀਂ ਤਾਂ ਲੋਕਾਂ ਨੂੰ ਬਹੁਤ ਕੁਝ ਕਹਿ ਦਿੱਤਾ ਸੀ ਕਿ ਤੁਹਾਡਾ ਝੋਨਾ ਰੁਲੇਗਾ, ਤੁਹਾਡੀ ਕਣਕ ਨੂੰ ਕਿਸੇ ਨੇ ਨਹੀਂ ਪੁੱਛਣਾ ਪਰ ਸਪੀਕਰ ਸਾਹਿਬ, ਕਣਕ ਦੀ ਖਰੀਦ ਬੜੀ ਵਧੀਆ ਹੋਈ ਹੈ । ਹੁਣ ਜੋ ਕੁਝ ਪੰਜਾਬ ਦੇ ਕਿਸਾਨ ਨਾਲ ਹੋਇਆ ਹੈ, ਇਹ ਇਕ ਬੜੀ ਵੱਡੀ ਸਾਜਸ਼ ਹੋਈ ਹੈ । ਮੈਂ ਇਹ ਇਲਜ਼ਾਮ ਦਿੱਲੀ ਦੀ ਸਰਕਾਰ ਤੇ ਲਗਾਉਂਦਾ ਹਾਂ ਕਿ ਜਦੋਂ ਖਰੀਦ ਕਰਨ ਸਮੇਂ ਹਰ ਸਾਲ ਸਮਰਥਨ ਮੁੱਲ ਦਾ ਐਲਾਨ ਕੀਤਾ ਜਾਂਦਾ ਰਿਹਾ ਹੈ ਅਤੇ ਖਰੀਦ ਸਮੇਂ ਸਿਰ ਸ਼ੁਰੂ ਕੀਤੀ ਜਾਂਦੀ ਰਹੀ ਹੈ ਤਾਂ ਹੁਣ ਇਸ ਵਾਰੀ ਇਹ ਕਿਉਂ ਨਹੀਂ ਦਿੱਤਾ ਗਿਆ । ਇਸ ਵੇਰ ਇੰਨਾ ਵੱਡਾ ਸੋਕਾ ਪਿਆ। ਵਾਰ ਵਾਰ ਅੰਕੜੇ ਦਿੱਤੇ ਗਏ ਹਨ, ਲਿਖ ਕੇ ਭੇਜੇ ਗਏ ਹਨ ਅਤੇ 100 ਰੁਪਏ ਬੋਨਸ ਦੇਣ ਦੀ ਮੰਗ ਕੀਤੀ ਗਈ ਹੈ, ਪਰ ਉਹ ਕਿਉਂ ਪ੍ਰਵਾਨ ਨਹੀਂ ਹੋਈ । ਇਸ ਦੇ ਪਿੱਛੇ ਸਾਜਿਸ਼ ਕੀ ਹੈ? ਕਹਾਣੀ ਕੀ ਹੈ ? ਇਹ ਤਾਂ ਬਾਦਲ ਸਾਹਿਬ ਦੱਸ ਸਕਦੇ ਹਨ ਕਿਉਂਕਿ ਕੇਂਦਰ ਵਿੱਚ ਇਨ੍ਹਾਂ ਦੀ ਭਾਈਵਾਲ ਸਰਕਾਰ ਹੈ ਅਤੇ ਇਨ੍ਹਾਂ ਨੂੰ ਸਾਰੀ ਕਹਾਣੀ ਦਾ ਪਤਾ ਹੋਣਾ ਚਾਹੀਦਾ ਹੈ । ਕਿਸਾਨਾਂ ਤੇ ਇੰਨਾ ਵੱਡਾ ਕੁਹਾੜਾ ਚਲਿਆ । ਇਸ ਦੀ ਜ਼ਿੰਮੇਵਾਰੀ ਜਿੱਥੇ ਸਰਕਾਰ ਦੀ ਹੁੰਦੀ ਹੈ, ਉਸ ਦੇ ਨਾਲ ਹੀ ਆਪੋਜ਼ੀਸ਼ਨ ਪਾਰਟੀ ਦਾ ਵੀ ਹੈਲਦੀ ਰੋਲ ਹੁੰਦਾ ਹੈ, ਜੋ ਉਸ ਨੂੰ ਪੂਰਾ ਕਰਨਾ ਚਾਹੀਦਾ ਹੈ । ਇਨ੍ਹਾਂ ਦੀ ਕੋਸ਼ਿਸ਼ ਸੀ ਕਿ ਇੱਥੇ ਮੀਟਿੰਗਾਂ ਕਰੋ, ਕਿਸਾਨਾਂ ਨੂੰ ਭੜਕਾਓ ਅਤੇ ਉਨ੍ਹਾਂ ਨੂੰ ਗੁੰਮਰਾਹ ਕਰੋ । ਉਨ੍ਹਾਂ ਨੂੰ ਕਿਹਾ ਜਾਵੇ ਕਿ ਪੰਜਾਬ ਸਰਕਾਰ ਖਰੀਦ ਨਹੀਂ ਕਰਦੀ । ਇਹ ਠੀਕ ਹੈ ਕਿ ਪੰਜਾਬ ਦੀਆਂ ਜਿਹੜੀਆਂ ਪੰਜ ਖਰੀਦ ਏਜੰਸੀਆਂ ਹਨ, ਪਨਸਪ ਹੈ , ਵੇਅਰ ਹਾਊਸਿੰਗ ਕਾਰਪੋਰੇਸ਼ਨ ਹੈ, ਮਾਰਕਫੈਡ ਹੈ, ਫੂਡ ਐਂਡ ਸਪਲਾਈ ਕਾਰਪੋਰੇਸ਼ਨ ਹੈ ਅਤੇ ਪੰਜਾਬ ਐਗਰੋ ਇੰਡਸਟਰੀ ਕਾਰਪੋਰੇਸ਼ਨ ਹੈ, ਇਹ ਸਾਰੀਆਂ ਮੰਡੀਆਂ ਵਿੱਚ ਫਸਲਾਂ ਦੀ ਖਰੀਦ ਕਰਦੀਆਂ ਹਨ ਪਰ ਇਹ ਆਪਣੀ ਮਰਜ਼ੀ ਨਾਲ ਨਾ ਤਾਂ ਡੇਟ ਤੋਂ ਪਹਿਲਾਂ ਖਰੀਦ ਕਰ ਸਕਦੀਆਂ ਹਨ ਅਤੇ ਨਾ ਹੀ ਆਪਣੀ ਮਰਜ਼ੀ ਨਾਲ ਇਕ ਕੁਇੰਟਲ ਅਨਾਜ ਖਰੀਦ ਸਕਦੀਆਂ ਹਨ । ਇਹ ਜੋ ਵੀ ਖਰੀਦ ਕਰਦੀਆਂ ਹਨ, ਸੈਂਟਰਲ ਪੂਲ ਲਈ ਕਰਦੀਆਂ ਹਨ ਅਤੇ ਕਿਸਾਨਾਂ ਦੇ ਹਿੱਤਾਂ ਲਈ ਖਰੀਦ ਕਰਦੀਆਂ ਹਨ। ਇਹ ਸਪੀਕਰ ਸਾਹਿਬ, ਆਪਣੀ ਮਰਜ਼ੀ ਨਾਲ ਇਕ ਦਾਣਾ ਨਹੀਂ ਖਰੀਦ ਸਕਦੀਆਂ ਅਤੇ ਸਮੇਂ ਤੋਂ ਪਹਿਲਾਂ ਖਰੀਦ ਸ਼ੁਰੂ ਨਹੀਂ ਕਰ ਸਕਦੀਆਂ । ਸਪੀਕਰ ਸਾਹਿਬ, ਪੰਜਾਬ ਵਿੱਚ ਇਹ ਖਰੀਦ ਏਜੰਸੀਆਂ ਬਿਲਕੁਲ ਤਿਆਰ ਬੈਠੀਆਂ ਸਨ ਅਤੇ ਕੇਂਦਰ ਵਲੋਂ ਹੁਕਮ ਮਿਲਣ ਦੀ ਉਡੀਕ ਵਿੱਚ ਸਨ ਕਿ ਕਦੋਂ ਹੁਕਮ ਮਿਲੇ ਤਾਂ ਇਕ ਦਿਨ ਵਿੱਚ ਹੀ ਇਨ੍ਹਾਂ ਨੇ ਖਰੀਦ ਸ਼ੁਰੂ ਕਰ ਦੇਣੀ ਸੀ ਸੈਂਟਰ ਵਲੋਂ ਹੁਕਮ ਮਿਲਣ ਤੇ ਪੰਜਾਬ ਦੀਆਂ 1650 ਮੰਡੀਆਂ ਵਿੱਚ ਇਕ ਦਿਨ ਵਿੱਚ ਖਰੀਦ ਸ਼ੁਰੂ ਹੋ ਜਾਣੀ ਸੀ ।ਐਮ. ਐਸ. ਪੀ. ਸਰਕਾਰ ਵਲੋਂ ਸਮੇਂ ਸਿਰ ਅਨਾਊਂਸ ਨਹੀਂ ਹੋਈ। ਇਸ ਦੀ ਸਾਰੀ ਜ਼ਿੰਮੇਵਾਰੀ ਸੈਂਟਰ ਦੀ ਸਰਕਾਰ ਦੀ, ਇਨ੍ਹਾਂ ਦੀ ਭਾਈਵਾਲ ਸਰਕਾਰ ਦੀ ਹੈ ਜਿਹੜੀ ਕਿ ਆਪਣੇ ਆਪ ਨੂੰ ਪੰਜਾਬ ਦੇ ਕਿਸਾਨਾਂ ਦਾ ਹਮਦਰਦ ਕਹਾਉਂਦੇ ਹਨ । ਇਨ੍ਹਾਂ ਨੂੰ ਸਾਡੇ ਨਾਲ ਰਲ ਕੇ ਕੇਂਦਰ ਤੇ ਦਬਾਅ ਪਾਉਣਾ ਚਾਹੀਦਾ ਸੀ ਕਿ ਐਮ. ਐਸ. ਪੀ. ਨੂੰ ਵਧਾਇਆ ਜਾਵੇ ਪਰ ਬਾਦਲ ਸਾਹਿਬ ਉਦੋਂ ਦਿੱਲੀ ਗਏ ਜਦੋਂ ਅਸੀਂ ਧਰਨਾ ਦੇਣ ਲਈ ਗਏ ਸੀ । ਸਾਨੂੰ ਤਾਂ ਪਤਾ ਹੀ ਉਦੋਂ ਲੱਗਿਆ ਕਿ ਇਹ ਤਾਂ ਉਨ੍ਹਾਂ ਨੂੰ ਐਮ. ਐਸ. ਪੀ. ਵਧਾਉਣ ਅਤੇ ਡੇਟ ਅਨਾਊਂਸ ਕਰਨ ਤੋਂ ਰੋਕਣ ਲਈ ਗਏ ਸਨ ਅਤੇ ਇਨ੍ਹਾਂ ਨੇ ਉਨ੍ਹਾਂ ਨੂੰ ਕਿਹਾ ਕਿ

[ਵਿੱਤ ਅਤੇ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ]

ਜੇਕਰ ਕਿਸੇ ਦਬਾਅ ਵਿੱਚ ਕੁਝ ਦੇਣਾ ਵੀ ਪਿਆ ਤਾਂ ਸਾਨੂੰ ਹਾਰ ਪਾਉਣ ਲਈ ਬੁਲਾ ਲੈਣਾ । ਹੁਣ ਲੋਕਾਂ ਨੂੰ ਪਤਾ ਲੱਗਾ ਜਦੋਂ ਬਿੱਲੀ ਥੈਲੇ ਵਿਚੋਂ ਬਾਹਰ ਆ ਗਈ । ਕੇਂਦਰ ਨੇ 20 ਰੁਪਏ ਸੋਕੇ ਦੇ ਸਮੇਂ ਵਿੱਚ ਰਾਹਤ ਦਿੱਤੀ ਹੈ ਜਦ ਕਿ ਅਸੀਂ 100 ਰੁਪਏ ਦੀ ਮੰਗ ਕੀਤੀ ਸੀ ਅਤੇ ਇਹ ਵੀ ਪਤਾ ਨਹੀਂ ਮਿਲਣੇ ਹਨ ਜਾਂ ਨਹੀਂ। ਇਹ ਕਹਿਣ ਦੀ ਗੱਲ ਹੈ । ਮੈਂ ਸਪੀਕਰ ਸਾਹਿਬ, ਜ਼ਿਆਦਾ ਨਾ ਕਹਿੰਦਾ ਹੋਇਆ ਇੰਨੀ ਹੀ ਬੇਨਤੀ ਕਰਦਾ ਹਾਂ ਕਿ ਪੰਜਾਬ ਅਸੈਂਬਲੀ ਦਾ ਇਹ ਜਿਹੜਾ ਸੈਸ਼ਨ ਬੁਲਾਇਆ ਗਿਆ ਹੈ, ਇਹ ਕੋਈ ਕਰੀਟੀਸੀਜ਼ਮ ਕਰਨ ਲਈ ਜਾਂ ਨੁਕਤਾਚੀਨੀ ਕਰਨ ਲਈ ਨਹੀਂ ਬੁਲਾਇਆ । ਸਾਡੀ ਮਨਸ਼ਾ ਹੈ ਕਿ ਪੰਜਾਬ ਦੇ ਕਿਸਾਨ ਦੇ ਹਿੱਤਾਂ ਦੀ ਰਾਖੀ ਕੀਤੀ ਜਾਵੇ । 30 ਸਤੰਬਰ ਤੱਕ ਮੰਡੀਆਂ ਵਿੱਚ ਜਿੰਨਾਂ ਝੋਨਾ ਆਇਆ ਹੈ ਅਤੇ ਜਿੰਨਾਂ ਕਿਸਾਨ ਨੂੰ ਘਾਟਾ ਪਿਆ ਹੈ, ਉਹ ਦਿੱਲੀ ਦੀ ਸਰਕਾਰ ਪੂਰਾ ਕਰੇ । ਸਪੀਕਰ ਸਾਹਿਬ, ਐਮ. ਐਸ. ਪੀ. ਵਿੱਚ ਵੀ ਕੋਈ ਵਾਧਾ ਨਹੀਂ ਕੀਤਾ ਗਿਆ ਇਸ ਨੂੰ ਵਧਵਾਉਣ ਲਈ ਵੀ ਦਿੱਲੀ ਦੀ ਸਰਕਾਰ ਤੇ ਜ਼ੋਰ ਪਾਉਣਾ ਚਾਹੀਦਾ ਹੈ । ਬੋਨਸ ਜਿਹੜਾ 100 ਰੁਪਏ ਦੀ ਮੰਗ ਕੀਤੀ ਹੈ, ਉਸ ਨੂੰ ਮਨਵਾਉਣ ਵਾਸਤੇ ਸਾਰੀਆਂ ਪਾਰਟੀਆਂ ਨੂੰ ਰਲਕੇ ਦਿੱਲੀ ਦੀ ਸਰਕਾਰ ਤੇ ਜ਼ੋਰ ਪਾਉਣਾ ਚਾਹੀਦਾ ਹੈ ਅਤੇ ਜ਼ਰੂਰਤ ਇਸ ਗੱਲ ਦੀ ਵੀ ਹੈ ਕਿ ਜਿਹੜਾ 11.5 ਪ੍ਰਤੀਸ਼ਤ ਤੋਂ ਘਟਾ ਕੇ 4 ਪ੍ਰਤੀਸ਼ਤ ਟੈਕਸ ਦੇਣ ਬਾਰੇ ਕੇਂਦਰ ਸਰਕਾਰ ਸੋਚ ਰਹੀ ਹੈ, ਉਸ ਦਾ ਵੀ ਸਾਨੂੰ ਵਿਰੋਧ ਕਰਨਾ ਚਾਹੀਦਾ ਹੈ । ਅੱਜ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਦੀਆਂ ਮੰਡੀਆਂ ਵਿੱਚ ਤਕਰੀਬਨ ਅੱਧੀ ਝੋਨੇ ਦੀ ਫਸਲ ਦੀ ਖਰੀਦ ਹੋ ਚੁੱਕੀ ਹੈ ਅਤੇ ਅੰਦਾਜ਼ਾ ਹੈ ਕਿ 100 ਲੱਖ ਮੀਟਰਿਕ ਟਨ ਝੋਨਾਂ ਮੰਡੀਆਂ ਵਿੱਚ ਇਸ ਸੀਜ਼ਨ ਵਿੱਚ ਆਵੇਗਾ ਅਤੇ 50 ਲੱਖ ਮੀਟਰਿਕ ਟਨ ਝੋਨਾਂ ਆ ਚੁੱਕਿਆ ਹੈ ਪਰ ਇਨ੍ਹਾਂ ਨੂੰ ਖਿਆਲ ਨਹੀਂ ਕਿ ਖਰੀਦ ਹੋ ਰਹੀ ਹੈ ਜਾਂ ਨਹੀਂ । ਰੌਲਾ ਕਿਧਰੇ ਨਹੀਂ ਪਿਆ। ਮੁੱਖ ਮੰਤਰੀ ਸਾਹਿਬ ਖੁਦ ਲੁਧਿਆਣਾ ਮੰਡੀ ਵਿੱਚ ਗਏ, ਜਲੰਧਰ ਗਏ ਅਤੇ ਖੰਨਾਂ ਮੰਡੀ ਵਿੱਚ ਗਏ ਹਨ । ਇਨ੍ਹਾਂ ਨੇ ਸਾਰੇ ਮੰਤਰੀਆਂ, ਐਮ. ਐਲ. ਏਜ਼ ਅਤੇ ਅਫਸਰਾਂ ਨੂੰ ਆਦੇਸ਼ ਦਿਤੇ ਹਨ ਕਿ ਮੰਡੀਆਂ ਵਿੱਚ ਜਾਓ । ਸਪੀਕਰ ਸਾਹਿਬ, ਇਹ ਤਾਂ ਮੰਡੀਆਂ ਵਿੱਚ ਜਾਂਦੇ ਹੋਏ ਡਰਦੇ ਸੀ ਅਤੇ ਮੰਡੀਆਂ ਵਿੱਚ ਨਹੀਂ ਜਾਂਦੇ ਸੀ । ਅੱਜ ਮੰਡੀਆਂ ਵਿੱਚ ਕਾਂਗਰਸ ਦੀ ਜੈ-ਜੈ ਕਾਰ ਹੋ ਰਹੀ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਸਰਬ-ਸੰਮਤੀ ਨਾਲ ਪਾਸ ਕਰਕੇ ਦਿੱਲੀ ਦੀ ਸਰਕਾਰ ਨੂੰ ਭੇਜਿਆ ਜਾਵੇ ਤਾਂਕਿ ਪੰਜਾਬ ਦੇ ਕਿਸਾਨ ਦੇ ਹਿੱਤਾਂ ਦੀ ਰਾਖੀ ਕੀਤੀ ਜਾ ਸਕੇ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਜੈ ਹਿੰਦ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਪੀਕਰ ਸਾਹਿਬ, ਅੱਜ ਪੰਜਾਬ ਸਰਕਾਰ ਨੇ ਇਕ ਖਾਸ ਇਜਲਾਸ ਬੁਲਾਇਆ ਹੈ। ਜਿਸ ਵਿੱਚ ਕਿਸਾਨ ਨਾਲ ਸਬੰਧਿਤ ਅਤਿ ਜ਼ਰੂਰੀ ਸਬਜੈਕਟ ਤੇ ਖੁੱਲੀ ਬਹਿਸ ਹੋਵੇਗੀ । ਸਪੀਕਰ ਸਾਹਿਬ, ਪਹਿਲਾਂ ਤਾਂ ਇਸੇ ਗੱਲ ਤੋਂ ਪਤਾ ਲੱਗਦਾ ਹੈ ਕਿ ਇਨ੍ਹਾਂ ਦਾ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਖੇਤੀ ਵਾਲਿਆਂ ਪ੍ਰਤੀ ਕਿੰਨਾਂ ਪਿਆਰ ਤੇ ਕਦਰ ਹੈ ਕਿ ਸਿਰਫ ਦੋ ਘੰਟਿਆਂ ਵਾਸਤੇ ਸੈਸ਼ਨ ਬੁਲਾਇਆ ਗਿਆ ਹੈ । ਅਜੇ ਤੱਕ ਤੁਸੀਂ ਵੀ ਕਨਫਰਮ ਨਹੀਂ ਕੀਤਾ ਅਤੇ ਇਨ੍ਹਾਂ ਨੇ ਵੀ ਇਹੀ ਕਿਹਾ ਹੈ ਕਿ ਜਿੰਨਾ ਚਿਰ ਇਹ ਸੈਸ਼ਨ ਵਧਾਉਣਾ ਪਿਆ, ਵਧਾਵਾਂਗੇ ਪਰ ਹਰ ਲੈਜਿਸਲੇਟਰ ਜਿਹੜਾ ਆਪਣੇ ਵਿਊ ਦੇਣਾ ਚਾਹੁੰਦਾ ਹੈ, ਉਸ ਨੂੰ ਖਦਸ਼ਾ ਹੈ ਕਿ ਉਹ ਆਪਣੇ ਵਿਊ ਦੇ ਸਕੇਗਾ ਜਾਂ ਨਹੀਂ । ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਹ ਰੈਜ਼ੋਲਿਊਸ਼ਨ ਇਨ੍ਹਾਂ ਭਰਾਵਾਂ ਵਲੋਂ

ਕਿਸਾਨਾਂ ਦੇ ਹਿਤਾਂ ਦੀ ਗੱਲ ਕਰਨ ਵਾਸਤੇ ਨਹੀਂ ਲਿਆਂਦਾ ਗਿਆ ਬਲਕਿ ਇਹ ਪੁਲੀਟੀਕਲੀ ਮੋਟੀਵੇਟਿਡ ਰੈਜ਼ੋਲਿਊਸ਼ਨ ਹੈ ਭਾਵ ਹੈ ਕਿ ਜਿਹੜੀ ਸੁਮਤੀ ਇਨ੍ਹਾਂ ਨੇ ਕੀਤੀ, ਜਿਹੜੀ ਅਣਗਹਿਲੀ ਇਨ੍ਹਾਂ ਨੇ ਕੀਤੀ, ਜਿਹੜਾ ਕ੍ਰਿਮੀਨਲ ਨਿਗਲੈਕਟ ਇਨ੍ਹਾਂ ਦੀ ਪਾਰਟੀ ਨੇ ਕੀਤਾ, ਇਨ੍ਹਾਂ ਦੀ ਕੈਬਨਿਟ ਨੇ ਕੀਤਾ, ਉਹ ਹੁਣ ਸੈਂਟਰ ਤੇ ਮੜ੍ਹ ਦਿਓ । ਇਨ੍ਹਾਂ ਦਾ ਮੰਤਵ ਕੀ ਹੈ ? ਇਹ ਕਿੰਨਾਂ ਕੁ ਖੇਤੀ ਵਿੱਚ ਇੰਟਰਸਟ ਰੱਖਦੇ ਹਨ ? ਤੁਸੀਂ ਦੇਖ ਲਓ ਕਿ ਗਵਰਨਰ ਐਡਰੈਸ ਵਿੱਚ ਇੱਕ ਛੋਟਾ ਜਿਹਾ ਪੈਰ੍ਹਾ ਐਗਰੀਕਲਚਰ ਤੇ ਦਿੱਤਾ ਸੀ । ਜਿਸ ਤਰ੍ਹਾਂ ਕਿ ਪਾਸ ਓਵਰ ਹੀ ਕਰਨਾ ਹੁੰਦਾ ਹੈ । ਇਸ ਲਈ ਮੈਂ ਕਹਿ ਸਕਦਾ ਹਾਂ ਕਿ ਕਾਂਗਰਸ ਪਾਰਟੀ ਦੀ ਭਾਵੇਂ ਸੈਂਟਰ ਵਿੱਚ ਸਰਕਾਰ ਰਹੀ ਹੋਵੇ, ਭਾਵੇਂ ਉਸ ਦੀ ਸੂਬੇ ਦੀ ਸਰਕਾਰ ਰਹੀ ਹੋਵੇ, ਉਹ ਕਦੇ ਵੀ ਕਿਸਾਨ-ਹਿਤੂ ਨਹੀਂ ਹੋ ਸਕਦੀ ਬਲਕਿ ਮੈਂ ਬੜੀ ਜ਼ੁੰਮੇਵਾਰੀ ਨਾਲ ਇਸ ਬਾਰੇ ਫੈਕਟਸ ਦੱਸਾਂਗਾ । ਇਨ੍ਹਾਂ ਦੀ ਹਮੇਸ਼ਾਂ ਹੀ ਕਿਸਾਨ-ਦੁਸ਼ਮਨ ਨੀਤੀ ਰਹੀ ਹੈ । ਇਹ ਸੁਣਕੇ ਬੜੀ ਹੈਰਾਨੀ ਹੁੰਦੀ ਹੈ ਕਿ ਕਾਂਗਰਸ ਵਾਲੇ ਕਿਸਾਨ ਹਿਤ ਦੀ ਗੱਲ ਕਰਨ। ਸਾਡੇ ਮਾਨਯੋਗ ਫਾਇਨਾਂਸ ਮਨਿਸਟਰ ਸਾਹਿਬ ਨੇ ਕੋਸ਼ਿਸ਼ ਕੀਤੀ ਹੈ ਲੇਕਿਨ ਇਨ੍ਹਾਂ ਦਾ ਕੇਸ ਇੰਨਾਂ ਕਮਜ਼ੋਰ ਹੈ ਕਿ ਭਾਵੇਂ ਇਹ ਵਕੀਲ ਥੋੜ੍ਹਾ ਬਹੁਤਾ ਚੰਗਾ ਵੀ ਹੋਵੇ ਪਰ ਉਹ ਕੇਸ ਜਿੱਤਕੇ ਨਹੀਂ ਦੇ ਸਕਦਾ । ਇਨ੍ਹਾਂ ਦਾ ਕੇਸ ਇਨਾਂ ਕਮਜ਼ੋਰ ਹੈ ਕਿ ਇਨ੍ਹਾਂ ਦੇ ਹੋਰ ਵੱਡੇ ਵਕੀਲ ਵੀ ਬੋਲਣਗੇ ਪਰ ਉਹ ਕੇਸ ਵਿੱਚ ਲੋਕਾਂ ਦੀ ਤਸੱਲੀ ਨਹੀਂ ਕਰਵਾ ਸਕਦੇ । ਇਹ ਤਾਂ ਉਸੇ ਤਰ੍ਹਾਂ ਹੀ ਹੈ, ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ ਹੈ :

ਅਗਦੁ ਪੜੇ ਸ਼ੈਤਾਨ ਵੇ ਲਾਲੋ ।

ਕਾਂਗਰਸ ਵਾਲੇ ਕਿਸਾਨ ਦਾ ਹਿਤ ਸੋਚਣ ਵਾਲੇ ਹੋਣ, ਇਹ ਪਹਿਲੀ ਵਾਰ ਗੱਲ ਸੁਣੀ ਹੈ (ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਤੁਸੀਂ ਬੋਲੇ ਸੀ ਤਾਂ ਸਾਡੇ ਸੱਜਣ ਨਹੀਂ ਬੋਲੇ ।

**Mr. Speaker :** No interruption, please.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੇ ਗੰਭੀਰ ਬਹਿਸ ਹੈ ਤਾਂ ਸੁਣੋ, ਅੱਧੀ ਰਾਤ ਤੱਕ ਸੁਣੋ ਪਰ ਇੱਕ ਦੂਜੇ ਨੂੰ ਇੰਟਰਪਟ ਨਾ ਕਰੋ । ਮੈਂ ਕਹਿ ਸਕਦਾ ਹਾਂ :

ਮਾਣਸ ਖਾਣੇ ਕਰੇ ਨਿਵਾਜ

ਇਨ੍ਹਾਂ ਦੀ ਹਾਲਤ ਇਹ ਹੈ । ਇਹ ਠੀਕ ਹੈ ਕਿ ਪੰਜਾਬ ਦੇ ਐਗਰੀਕਲਚਰ ਦੀ ਇੰਪਾਰਟੈਂਸ ਹੈ । ਇਸ ਤੇ ਜਿੰਨਾਂ ਵੀ ਫਖਰ ਕਰ ਸਕੀਏ, ਥੋੜ੍ਹਾ ਹੈ । ਇਹ ਖੇਤੀ ਪੇਸ਼ਾ ਪ੍ਰਦੇਸ਼ ਹੈ । 70 ਪ੍ਰਤੀਸ਼ਤ ਹਿੰਦੁਸਤਾਨ ਦੇ ਲੋਕ ਖੇਤੀ ਕਰਦੇ ਹਨ । ਪੰਜਾਬ ਦੀ ਖੁਸ਼ਹਾਲੀ, ਪੰਜਾਬ ਦੀ ਤਰੱਕੀ ਖੇਤੀ ਨਾਲ ਜੁੜੀ ਹੋਈ ਹੈ । ਪੰਜਾਬ ਦਾ 1.15 ਪ੍ਰਤੀਸ਼ਤ ਰਕਬਾ ਹੈ ਪਰ ਮੈਂ ਬੜੇ ਫਖਰ ਤੇ ਮਾਣ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਸੈਂਟਰ ਦੇ ਭੰਡਾਰ ਵਿੱਚ 60-70 ਪ੍ਰਤੀਸ਼ਤ ਭਰਦਾ ਹੈ ਔਰ ਰਾਈਸ 40-50 ਪ੍ਰਤੀਸ਼ਤ ਭਰਦਾ ਹੈ । ਹਿੰਦੁਸਤਾਨ ਤਾਂ ਕੀ, ਦੁਨੀਆਂ ਦਾ ਕੋਈ ਅਜਿਹਾ ਕਿੱਤਾ ਨਹੀਂ ਜਿੱਥੇ ਰਕਬਾ ਇੰਨਾਂ ਥੋੜ੍ਹਾ ਹੋਵੇ ਤੇ ਯੋਗਦਾਨ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇੰਨਾ ਜ਼ਿਆਦਾ । ਹੁਣ ਸਵਾਲ ਇਹ ਹੈ ਕਿ ਇੰਨੀ ਮਿਹਨਤ ਕਰਨ ਵਾਲਾ ਕਿਸਾਨ ਜਿਸ ਨੇ ਇੰਨਾ ਕੁਝ ਕੀਤਾ, ਅੱਜ ਕੰਗਾਲ ਕਿਉਂ ਹੈ, ਗਰੀਬ ਕਿਉਂ ਹੈ, ਮੁਸ਼ਕਲਾਤ ਵਿੱਚ ਕਿਉਂ ਫਸਿਆ ਹੈ ? ਇਹ ਨਹੀਂ ਕਿ ਐਤਕੀਂ ਐਮ. ਐਸ. ਪੀ. ਘੱਟ ਮਿਲ ਗਈ, ਜਾਂ ਪਿਛਲੇ ਸਾਲ ਘੱਟ ਮਿਲ ਗਈ, ਲਗਾਤਾਰ ਜਦੋਂ ਤੋਂ ਕਾਂਗਰਸ ਸਰਕਾਰ ਹਿੰਦੁਸਤਾਨ ਵਿੱਚ ਆਈ ਹੈ, ਉਸ ਨੇ ਉਨ੍ਹਾਂ ਨੂੰ ਸਲੋਅ ਪ੍ਰਆਇਜ਼ਨਿੰਗ ਦੇ ਕੇ ਮਾਰਿਆ ਹੈ । ਪ੍ਰੋਗਰਾਮ ਤਹਿਤ ਇੱਕ ਨੀਤੀ ਅਧਾਰਿਤ ਕਿਸਾਨ ਨੂੰ ਮਾਰਿਆ ਹੈ । ਮੈਂ ਅੰਕੜੇ ਦੇਵਾਂਗਾ । ਦੇਖੋ, ਸਾਡੇ ਸਾਰੇ ਇੰਡੀਆ ਦਾ ਆਉਟ-ਲੇਅ ਪਲਾਨ ਬਣਦਾ ਹੈ । ਉਸ ਦੇ ਵਿੱਚ ਕਿੰਨਾ ਹਿੱਸਾ ਐਗਰੀਕਲਚਰ ਨੂੰ ਹੈ । ਚੌਥੀ ਪਲੈਨ ਵਿੱਚ 16.07 ਪ੍ਰਤੀਸ਼ਤ ਹਿੱਸਾ ਐਗਰੀਕਲਚਰ ਐਂਡ ਅਲਾਈਡ ਸਰਵਿਸਿਜ਼ ਨੂੰ ਸੀ । ਚਾਹੀਦਾ ਤਾਂ ਇਹ ਸੀ ਕਿ ਪਲਾਨ ਅਗਾਂਹ ਵਧਦਾ ਜਾਂਦਾ ਤਾਂ ਕਿ ਖੇਤੀਬਾੜੀ ਤਰੱਕੀ ਕਰਦੀ ਜਾਂਦੀ ਪਰ ਅਗਲੀ ਪਲੈਨ ਜਦੋਂ ਆਈ ਉਦੋਂ 14 ਤੋਂ ਘਟਾ ਕੇ 12 ਪ੍ਰਤੀਸ਼ਤ ਕਰ ਦਿੱਤਾ । ਫਿਰ 12 ਤੋਂ ਅਗਲੀ ਪਲੈਨ ਵਿੱਚ 6 ਪ੍ਰਤੀਸ਼ਤ ਕਰ ਦਿੱਤਾ । ਫਿਰ ਉਸ ਤੋਂ ਅਗਲੀ ਪਲੈਨ ਵਿੱਚ ਪੰਜ ਪ੍ਰਤੀਸ਼ਤ ਕਰ ਦਿੱਤਾ । ਜਿਹੜਾ ਸੈਕਟਰ 70 ਪ੍ਰਤੀਸ਼ਤ ਦੇ ਕਰੀਬ ਜੀ. ਐਮ. ਪੀ. ਵਿੱਚ ਪਾਉਂਦਾ ਹੈ, ਉਸ ਨੂੰ ਜਿਹੜਾ ਸਾਰੇ ਦੇਸ਼ ਦਾ ਆਊਟ ਲੇਅ ਹੈ, ਉਸ ਵਿਚੋਂ ਪੰਜ ਪ੍ਰਤੀਸ਼ਤ ਤੋਂ ਵੀ ਘੱਟ ਹਿੱਸਾ ਮਿਲਦਾ ਹੈ । ਇਹ ਕੌਣ ਦਿੰਦਾ ਰਿਹਾ ਹੈ, ਇਹ ਸਾਹਮਣੇ ਬੈਠੇ ਭਰਾਵਾਂ ਦੀ ਸਰਕਾਰ ਦਿੰਦੀ ਰਹੀ ਹੈ । ਇਹ ਦਿੱਲੀ ਤੋਂ ਇੱਕ ਸਕੀਮ ਬਣੀ ਕਿ ਇਸ ਤਰ੍ਹਾਂ ਸਾਰੇ ਹਿੰਦੁਸਤਾਨ ਦੇ ਕਿਸਾਨ ਨੂੰ ਮਾਰੋ । ਪੰਜਾਬ ਦਾ ਵਿੱਚੇ ਹੀ ਮਾਰਿਆ ਗਿਆ। ਸਪੀਕਰ ਸਾਹਿਬ, ਇਹੀਂ ਨਹੀਂ ਇੱਕ ਹੋਰ ਬੜੀ ਵੱਡੀ ਚੀਜ਼ ਹੈ, ਇਹ ਟੈਕਨੀਕਲ ਜਿਹੀ ਚੀਜ਼ ਹੈ, ਗਰਾਸ ਕੈਪੀਟਲ ਫਾਰਮੇਸ਼ਨ ਬਾਰੇ ਬੜੇ ਬੜੇ ਇਕਨਾਮਿਸਟ ਕਹਿੰਦੇ ਹਨ ਕਿ ਇੱਕ ਸਰਕਾਰ ਨੇ ਕੀ ਕਿਹਾ ਸੀ । ਪਹਿਲਾਂ ਕੰਟਰੀ ਵਿੱਚ ਗਰਾਸ ਕੈਪੀਟਲ ਫਾਰਮੇਸ਼ਨ 7000 ਕਰੋੜ ਦੇ ਕਰੀਬ ਹੁੰਦਾ ਸੀ । ਫਿਰ 1990-91 ਵਿੱਚ ਇਹ 4600 ਕਰੋੜ ਕਰ ਦਿੱਤਾ, ਘਟਾ ਦਿੱਤਾ ਗਿਆ ਅਤੇ ਹੁਣ ਸਿਰਫ਼ 4500 ਕਰੋੜ ਹੈ । ਇਸ ਲਈ, ਸਪੀਕਰ ਸਾਹਿਬ, ਇਹ ਜਿਹੜੀ ਸਰਕਾਰ ਹੁੰਦੀ ਹੈ, ਜਿਧਰ ਉਸ ਦੀ ਨੀਤੀ ਹੁੰਦੀ ਹੈ, ਉਹ ਪਾਸਾ ਖੁਸ਼ਹਾਲ ਹੋ ਜਾਂਦਾ ਹੈ ਅਤੇ ਜਿਧਰ ਉਸ ਦੀ ਨੀਤੀ ਨਾ ਹੋਵੇ, ਉਹ ਸੈਕਟਰ ਕਮਜ਼ੋਰ ਹੋ ਜਾਂਦਾ ਹੈ । ਜੇ ਆਪਾਂ ਸਾਰੇ ਅੰਕੜੇ ਦੇਖੀਏ, 15 ਸਾਲ ਪਿਛਲੇ ਕੱਢ ਲਓ ਤਾਂ ਜਿਹੜੀ ਇਨਪੁਟ ਕਾਸਟ ਹੈ, ਜਿਹੜੀਆਂ ਚੀਜ਼ਾਂ ਕਿਸਾਨ ਨੇ ਖਰੀਦੀਆਂ ਹਨ, ਉਸ ਦੇ ਭਾਅ ਤਾਂ ਵਧ ਗਏ ਤਿੰਨ ਗੁਣਾਂ ਤੇ ਜਿਹੜਾ ਇਨਕਮ ਇਨਡੈਕਸ ਹੈ, ਉਹ 1/5 ਹੋ ਗਿਆ । ਭਾਅ ਤਿੰਨ ਗੁਣਾਂ ਵਧੇ ਅਤੇ ਆਮਦਨ 1/5 ਹੋਈ । ਫਾਰਮਰ ਤਾਂ ਹੀ ਗਰੀਬ ਹੋ ਗਿਆ, ਤਾਂ ਹੀ ਕੰਗਾਲ ਹੋ ਗਿਆ । ਇਹ ਸਾਰੀ ਜ਼ਿੰਮੇਵਾਰੀ ਪਿਛਲੇ ਪੰਜ ਸਾਲਾਂ ਜਾਂ ਚਾਰ ਸਾਲਾਂ ਦੀ ਨਹੀਂ ਹੈ, ਇਹ ਤਾਂ ਬਹੁਤ ਪੁਰਾਣੀ ਸਾਜਿਸ਼ ਹੈ । ਹੁਣ ਪੰਜਾਬ ਦੇ ਕਿਸਾਨ ਦੀ ਹਾਲਤ ਕੀ ਹੈ । ਪੰਜਾਬ ਦੇ ਕਿਸਾਨ ਦੀ ਪਰ-ਕੈਪਿਟਾ ਐਵਰੇਜ਼ ਇਨਕਮ 12950 ਰੁਪਏ ਸਾਲ ਦੀ ਹੈ । ਜਿਹੜੇ 36 ਰੁਪਏ ਇੱਕ ਦਿਨ ਦੇ ਬਣਦੇ ਹਨ । ਜਿਹੜੇ ਵੇਜ ਅਰਨਰ ਹਨ, ਉਹ ਡੇਲੀ ਵੇਜਿਜ਼ ਦੇ 36 ਰੁਪਏ ਨਹੀਂ ਲੈਣੇ । ਇਸ ਤਰ੍ਹਾਂ ਸਾਡੀ ਤਾਰੀਫ਼ ਕੀਤੀ ਗਈ ਕਿ ਅੰਨ ਦਾਤਾ ਹਨ, ਫਲਾਵੇ ਹਨ ਲੇਕਿਨ ਸਾਡੀ ਹਾਲਤ ਇਹ ਹੈ ਕਿ ਅੱਜ ਕਿਸਾਨ ਬੜਾ ਵੱਡਾ ਕਰਜ਼ਾਈ ਹੋ ਗਿਆ ਹੈ । 5600 ਕਰੋੜ ਰੁਪਿਆ ਉਸ ਨੇ ਸਿਰਫ਼ ਆੜ੍ਹਤੀਆਂ ਦਾ ਦੇਣਾ ਹੈ ਔਰ ਇਵੇਂ ਜਿਵੇਂ ਬੈਕਾਂ ਦਾ 3500 ਕਰੋੜ ਰੁਪਿਆ ਕਿਸਾਨ ਨੇ ਦੇਣਾ ਹੈ ਅਤੇ ਸਾਰਾ ਇੰਟਰਸਟ ਜਿਹੜਾ ਕਿਸਾਨ ਨੂੰ ਦੇਣਾ ਪੈਣਾ

ਹੈ, ਉਹ 2000 ਕਰੋੜ ਰੁਪਏ ਇੱਕ ਸਾਲ ਦਾ ਦੇਣਾ ਪੈਂਦਾ ਹੈ । ਕਿਸਾਨ ਦੀ ਇੱਕ ਫੈਮਿਲੀ ਨੂੰ 18000 ਰੁਪਏ ਬਤੌਰ ਇੰਟਰੱਸਟ ਦੇਣਾ ਪੈਂਦਾ ਹੈ । ਸਪੀਕਰ ਸਾਹਿਬ, ਇਹ ਹਾਲਤ ਹੈ ਪੰਜਾਬ ਦੇ ਕਿਸਾਨ ਦੀ । ਹੁਣ ਸਵਾਲ ਹੈ ਕਿ ਮਿਹਨਤ ਵੀ ਬੜੀ ਕੀਤੀ ਪਰ ਉਨ੍ਹਾਂ ਨੂੰ ਨਿਗਲੈਕਟ ਕਰਨ ਕਰਕੇ, ਸੈਂਟਰ ਦੀਆਂ ਕਾਂਗਰਸ ਦੀਆਂ ਪਿਛਲੇ ਸਮੇਂ ਦੀਆਂ ਸਰਕਾਰਾਂ ਨੇ ਸਿੱਧਾ ਧਿਆਨ ਨਾ ਦੇ ਕੇ ਉਨ੍ਹਾਂ ਦੀ ਹਾਲਤ ਕਮਜ਼ੋਰ ਕਰ ਦਿੱਤੀ । ਹੁਣ ਸਰਕਾਰ ਆ ਗਈ ਪੰਜਾਬ ਵਿੱਚ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ । ਹੁਣ ਕਾਂਗਰਸ ਵਾਲੇ ਨੋਟ ਕਰ ਲੈਣ ਜੇਕਰ ਮੈਂ ਕੋਈ ਗਲਤ ਗੱਲ ਕਰਾਂ । ਅਸੀਂ ਮਨ ਬਣਾਇਆ ਕਿ ਪੰਜਾਬ ਦੇ ਕਿਸਾਨ ਨੂੰ ਖੁਸ਼ਹਾਲੀ ਵੱਲ ਨੂੰ ਲਿਜਾਣਾ ਹੈ, ਤਰੱਕੀ ਵੱਲ ਨੂੰ ਲਿਜਾਣਾ ਹੈ ਤਾਂ ਕਿ.....ਅੱਗੇ ਕਹਿੰਦੇ ਹੁੰਦੇ ਸੀ। ਉਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ-ਇਹ ਪੇਸ਼ਾ ਉਤਮ ਗਿਣਿਆ ਜਾਂਦਾ ਸੀ । ਅੱਜ ਸਪੀਕਰ ਸਾਹਿਬ, ਇਹ ਜਿਹੜਾ ਪੇਸ਼ਾ ਸਭ ਤੋਂ ਉਤਮ ਸੀ, ਇਹ ਕਾਂਗਰਸ ਸਰਕਾਰ ਦੇ ਵਿਤਕਰੇ ਨਾਲ ਨਖਿੱਧ ਬਣ ਗਿਆ ਹੈ । ਅੱਜ 10-10 ਏਕੜ ਦੇ ਜ਼ਮੀਨਾਂ ਦੇ ਮਾਲਕ ਆ ਕੇ ਤਰਲੇ ਲਗਾਉਂਦੇ ਹਨ, ਸਾਡੇ ਮੁੰਡੇ ਨੂੰ ਚਪੜਾਸੀ ਲਗਾ ਦਿਓ । ਪਹਿਲਾਂ ਕੀ ਹੁੰਦਾ ਸੀ ਕਿ ਜਦੋਂ ਕਿਸੇ ਨੂੰ ਕਹਿੰਦੇ ਸੀ ਕਿ ਤੇਰੇ ਮੁੰਡੇ ਨੂੰ ਚਪੜਾਸੀ ਦੀ ਨੌਕਰੀ ਤੇ ਲਗਾ ਦਿੰਦੇ ਹਾਂ ਤਾਂ ਉਹ ਅੱਗੇ ਤੋਂ ਕਹਿੰਦੇ ਸੀ ਕਿ ਮੇਰੇ ਮੁੰਡੇ ਨੂੰ ਪਲੇਟਾਂ ਧੁਆਉਣ ਦੇ ਕੰਮ ਉਤੇ ਲਾਉਂਦੇ ਹੋ । ਅੱਜ ਉਹ ਇਸ ਗੱਲ ਲਈ ਤਿਆਰ ਹੋ ਗਏ ਹਨ ਕਿ ਮੇਰੇ ਮੁੰਡੇ ਨੂੰ ਚਪੜਾਸੀ ਦੀ ਨੌਕਰੀ ਤੇ ਲਗਵਾ ਦਿਓ ਭਾਵੇਂ ਉਸ ਤੋਂ ਪਲੇਟਾਂ ਧੁਆ ਲਵੋ ਜਾਂ ਇਸ ਤੋਂ ਬਿਨਾਂ ਹੋਰ ਕੋਈ ਕੰਮ ਵੀ ਕਰਵਾ ਲਵੋ । ਇਹ ਇਨ੍ਹਾਂ ਦੀ ਗੱਲ ਹੈ । ਮੈਂ ਬੜੇ ਫਖਰ ਨਾਲ ਗੱਲ ਕਹਿ ਸਕਦਾ ਹਾਂ ਕਿ ਹਿੰਦੁਸਤਾਨ ਵਿੱਚ ਪਹਿਲੀ ਵਾਰੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਇਸ ਸੂਬੇ ਵਿੱਚ ਆਈ, ਜਿਸ ਨੇ ਬੜਾ ਦਲੇਰਾਨਾ ਕਦਮ ਚੁੱਕਿਆ । ਇਹ ਗੱਲ ਨਹੀਂ ਹੁੰਦੀ ਕਿ ਤੁਸੀਂ ਇੱਥੇ ਮਤਾ ਪਾਸ ਕਰ ਦਿਓ, ਉਸਦੇ ਨਾਲ ਹਮਦਰਦੀ ਹੋ ਜਾਵੇ । ਕੰਮ ਕਰਨੇ ਪੈਂਦੇ ਹਨ, ਤਕੜੇ ਫੈਸਲੇ ਲੈਣੇ ਪੈਂਦੇ ਹਨ ਤਾਂ ਹੀ ਤੁਸੀਂ ਕਿਸਾਨਾਂ ਦੀ ਮਦਦ ਕਰ ਸਕਦੇ ਹੋ । ਅਸੀਂ ਆ ਕੇ ਫੈਸਲੇ ਲਏ । ਫਰੀ ਇਰੀਗੇਸ਼ਨ, ਚਾਹੇ ਉਹ ਟਿਊਬਵੈੱਲ ਵਾਲੀ ਜਾਂ ਨਹਿਰੀ ਸੀ, ਉਹ ਕਿਸਾਨਾਂ ਨੂੰ ਦਿੱਤੀ ਅਤੇ ਇਸ ਰਾਹੀਂ ਤਕਰੀਬਨ 350 ਕਰੋੜ ਰੁਪਏ ਦੀ ਪੰਜਾਬ ਦੇ ਕਿਸਾਨਾਂ ਦੀ ਮਦਦ ਕੀਤੀ । 25 ਕਰੋੜ ਰੁਪਿਆ ਨਹਿਰੀ ਪਾਣੀ ਦਾ ਦਿੱਤਾ, ਲੈਂਡ ਰੈਵੇਨਿਊ ਵੀ ਹਟਾ ਦਿੱਤਾ । ਇਹ ਹੀ ਬੱਸ ਨਹੀਂ ਹੈ । ਇਸ ਤੋਂ ਬਿਨਾਂ ਹੋਰ ਵੀ ਵੱਡੇ ਕਦਮ ਚੁੱਕੇ ਹਨ ਕਿਉਂਕਿ ਅਸੀਂ ਹਰ ਦਿਨ, ਹਰ ਵੇਲੇ ਸੋਚਦੇ ਰਹਿੰਦੇ ਸਾਂ ਕਿ ਕਿਸ ਤਰ੍ਹਾਂ ਪੰਜਾਬ ਦੀ ਖੁਸ਼ਹਾਲੀ ਨੂੰ ਅੱਗੇ ਲੈ ਕੇ ਜਾਣਾ ਹੈ । ਕਿਸਾਨਾਂ, ਵਪਾਰੀਆਂ ਜਾਂ ਦਲਿਤਾਂ ਦਾ ਸਭ ਦਾ ਖਿਆਲ ਰੱਖਿਆ ਜਾਂਦਾ ਸੀ । ਉਸ ਵੇਲੇ ਇੱਕ ਮਾਮਲਾ ਇੰਟਰਸਟ ਦਾ ਸੀ । ਹੁਣ ਸਾਡੇ ਵੇਲੇ ਦੇ ਕੋਆਪਰੇਟਿਵ ਮਨਿਸਟਰ ਸਾਹਿਬ ਬੈਠੇ ਹਨ । ਇਨ੍ਹਾਂ ਨੇ ਬੜੀ ਮਿਹਨਤ ਕਰਕੇ, ਕੋਆਪਰੇਟਿਵ ਮਹਿਕਮੇ ਵਿੱਚ ਬੜੀ ਵੱਡੀ ਤਬਦੀਲੀ ਲਿਆਂਦੀ । ਉਹ ਇਹ ਸੀ ਕਿ ਜਿਹੜਾ ਫਾਰਮਰ ਲੋਨ ਲੈਂਦਾ ਸੀ, ਉਸ ਉਤੇ 17 ਪ੍ਰਤੀਸ਼ਤ ਇੰਟਰਸਟ ਹੁੰਦਾ ਸੀ, ਉਸ ਨੂੰ ਘਟਾ ਕੇ 14 ਪ੍ਰਤੀਸ਼ਤ ਕਰ ਦਿੱਤਾ (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) । ਇਸੇ ਤਰ੍ਹਾਂ ਕੋਆਪਰੇਟਿਵ ਮਹਿਕਮੇ ਵਿੱਚ ਲੋਨ ਲੈਣ ਲਈ ਕ੍ਰੈਡਿਟ ਲਿਮਿਟ ਦੀ ਸਕੀਮ ਸੀ । ਪਹਿਲਾਂ ਇਸ ਸਕੀਮ ਦੇ ਤਹਿਤ 40 ਹਜ਼ਾਰ ਰੁਪਿਆ ਹੀ ਲੋਨ ਲਿਆ ਜਾ ਸਕਦਾ ਸੀ ਪਰ ਸਾਡੇ ਕੋਆਪਰੇਟਿਵ ਮਨਿਸਟਰ ਸਾਹਿਬ ਨੇ ਇਹ ਲਿਮਿਟ ਵਧਾ ਕੇ 70 ਹਜ਼ਾਰ ਰੁਪਿਆ ਕਰ ਦਿੱਤੀ । (ਆਪੋਜ਼ੀਸ਼ਨ ਪਾਰਟੀ ਵਲੋਂ ਥਪਿੰਗ) । ਇਸ ਤੋਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਇਲਾਵਾ, ਸਪੀਕਰ ਸਾਹਿਬ, ਕਾਂਗਰਸ ਰਾਜ ਵੇਲੇ ਕਿਸੇ ਜ਼ਮੀਨ ਦੀ ਵੈਲਿਊ ਇੱਕ ਏਕੜ ਦੀ ਸਿਰਫ਼ 80 ਹਜ਼ਾਰ ਰੁਪਏ ਪਾਈ ਜਾਂਦੀ ਸੀ, ਉਸ ਨੂੰ ਅਸੀਂ ਵਧਾ ਕੇ ਇਹ ਵੈਲਿਊ 2.5 ਲੱਖ ਰੁਪਏ ਕਰ ਦਿੱਤੀ, ਕਿਉਂਕਿ ਸਾਡੀ ਸਰਕਾਰ ਕਿਸਾਨਾਂ ਦੀ ਹਮਦਰਦ ਸੀ । ਇਹ ਤਬਦੀਲੀ ਕੀਤੀ । ਸਪੀਕਰ ਸਾਹਿਬ, ਇਹ ਪਹਿਲੀ ਦਫਾ ਹੋਇਆ ਹੋਵੇਗਾ । ਹਿੰਦੁਸਤਾਨ ਦੀ ਹਿਸਟਰੀ ਵਿੱਚ ਇਸ ਤੋਂ ਪਹਿਲਾਂ ਕਦੇ ਨਹੀਂ ਹੋਇਆ ਹੋਵੇਗਾ । ਸਾਨੂੰ ਪਤਾ ਹੈ ਕਿ ਜੇ ਕਿਸੇ ਕਿਸਾਨ ਨੇ ਆਪਣੀ ਲੜਕੀ ਦੀ ਸ਼ਾਦੀ ਕਰਨੀ ਹੈ ਜਾਂ ਆਪਣੇ ਲੜਕੇ ਦੀ ਸ਼ਾਦੀ ਕਰਨੀ ਹੈ ਜਾਂ ਕੋਈ ਹੋਰ ਸਮਾਗਮ ਕਰਨਾ ਹੁੰਦਾ ਹੈ ਤਾਂ ਉਹ ਆੜਤੀ ਤੋਂ ਵੱਡੇ ਇੰਟਰਸਟ, ਸੂਦ ਉਤੇ ਪੈਸੇ ਲੈਂਦੇ ਸਨ । ਇਸ ਲਈ ਬ੍ਰਹਮਪੁਰਾ ਸਾਹਿਬ ਨੇ ਸੋਚਿਆ ਕਿ ਸਾਡੇ ਕੋਆਪਰੇਟਿਵ ਮਹਿਕਮੇ ਵਿੱਚ ਹੀ ਸਸਤੇ ਤਰੀਕੇ ਨਾਲ ਲੋਨ ਦਿੱਤੇ ਜਾਣੇ ਚਾਹੀਦੇ ਹਨ । ਇਹ ਹੋਇਆ ਕਿ ਜਿਸ ਕੋਲ ਇੱਕ ਏਕੜ ਜ਼ਮੀਨ ਹੈ, ਉਹ 1.5 ਲੱਖ ਰੁਪਿਆ ਕਿਸੇ ਵੀ ਬੈਂਕ ਤੋਂ ਲੈ ਸਕਦਾ ਹੈ ਇਸੇ ਤਰ੍ਹਾਂ ਜਿਸ ਦੀ ਪੰਜ ਏਕੜ ਤੋਂ ਵੱਧ ਜ਼ਮੀਨ ਹੈ, ਉਹ ਤਿੰਨ ਲੱਖ ਰੁਪਿਆ ਲੈ ਸਕਦਾ ਹੈ। ਜੇਕਰ ਅਸੀਂ ਇਹੋ ਜਿਹੀਆਂ ਗੱਲਾਂ ਸੋਚ ਸਕਦੇ ਹਾਂ ਤਾਂ ਤੁਸੀਂ ਆਪਣੇ ਰਾਜ ਵਿੱਚ ਇਸ ਤਰ੍ਹਾਂ ਕਿਉਂ ਨਹੀਂ ਸੋਚਿਆ ? ਇਸ ਸਕੀਮ ਦੇ ਤਹਿਤ 640 ਕਰੋੜ ਰੁਪਿਆ ਵੰਡਿਆ ਗਿਆ । ਸਪੀਕਰ ਸਾਹਿਬ, ਇਸੇ ਤਰ੍ਹਾਂ ਪੀਨਲ ਇੰਟਰਸਟ ਲਗਦਾ ਹੁੰਦਾ ਸੀ । ਕਰਜ਼ਾ ਲੈਣ ਵਾਲੇ ਨੂੰ 3 ਪ੍ਰਤੀਸ਼ਤ ਲੱਗਦਾ ਸੀ, ਉਸ ਨੂੰ ਘਟਾ ਕੇ ਅਸੀਂ 1.5 ਪ੍ਰਤੀਸ਼ਤ ਕਰ ਦਿੱਤਾ । ਇੱਕ ਹੋਰ ਵੀ ਵਧੀਆ ਗੱਲ ਅਸੀਂ ਕੀਤੀ ਕਿ ਕੋਈ ਵੀ ਕਿਸਾਨ 1100 ਰੁਪਏ ਫਿਕਸਡ ਡਿਪਾਜ਼ਿਟ ਕਰਵਾ ਦੇਵੇ ਤਾਂ ਉਸ ਦੀ 1 ਲੱਖ ਰੁਪਏ ਦੀ ਇੰਸ਼ੋਰੈਂਸ ਹੋ ਸਕਦੀ ਹੈ । ਮੇਰਾ ਖਿਆਲ ਹੈ ਕਿ ਇੱਕ ਲੱਖ ਦੇ ਕਰੀਬ ਲੋਕਾਂ ਨੇ ਇੰਸ਼ੋਰੈਂਸ ਵੀ ਕਰਵਾਈ । ਇਸ ਤੋਂ ਇਲਾਵਾ ਅੱਗੇ ਕੀ ਹੁੰਦਾ ਸੀ ਕਿ ਜਦੋਂ ਕਿਸੇ ਕਿਸਾਨ ਨੇ ਕਰਜ਼ਾ ਲੈਣਾ ਹੁੰਦਾ ਸੀ ਤਾਂ ਉਸ ਨੂੰ ਲੰਮਾ ਤਰੀਕਾ ਐਡਾਪਟ ਕਰਨਾ ਹੁੰਦਾ ਸੀ । ਉਸ ਦਾ ਅੱਧਾ ਖਰਚਾ ਉਸ ਲੋਨ ਨੂੰ ਲੈਣ ਵਿੱਚ ਹੀ ਲੱਗ ਜਾਂਦਾ ਸੀ । ਉਸ ਵਿੱਚ ਪਹਿਲਾਂ ਇਹ ਤਰੀਕਾ ਬਣਾਇਆ ਸੀ ਕਿ ਪਹਿਲਾਂ ਕਿਸੇ ਵਕੀਲ ਦੇ ਕੋਲੋਂ ਲੀਗਲ ਓਪੀਨੀਅਨ ਲਵੋ । ਵਿਚਾਰਾ ਕਿਸਾਨ ਕਿਸ ਤਰ੍ਹਾਂ ਵਕੀਲ ਤੋਂ ਓਪੀਨੀਅਨ ਲੈ ਸਕਦਾ ਹੈ । ਫਿਰ ਉਨ੍ਹਾਂ ਦੇ ਕੋਲ ਤਕਾਵੀ ਸਰਟੀਫਿਕੇਟ ਹੈ ਜਾਂ ਨਹੀਂ, ਸਰਪਲੱਸ ਏਰੀਆ ਸਰਟੀਫਿਕੇਟ ਹੈ ਜਾਂ ਨਹੀਂ, ਨਾਲ-ਇੰਨਕੰਬਰੈਂਸ ਸਰਟੀਫਿਕੇਟ ਲਵੋ । ਮੇਰਾ ਖਿਆਲ ਹੈ ਕਿ ਕਿਸਾਨ 6-6 ਮਹੀਨੇ ਧੱਕੇ ਖਾ ਕੇ ਘਰ ਆ ਜਾਂਦਾ ਸੀ । ਸਾਡੀ ਸਰਕਾਰ ਨੇ ਕੀ ਪ੍ਰੋਸੀਜਰ ਬਣਾਇਆ ? ਉਹ ਇਹ ਬਣਾਇਆ ਕਿ ਸਿਰਫ਼ ਦੋ ਚੀਜ਼ਾਂ, ਇੱਕ ਐਫੀਡੈਵਿਟ ਤੇ ਫਰਦ । ਇਸ ਲਈ ਕੋਆਪਰੇਟਿਵ ਮਹਿਕਮੇ ਵਿੱਚ ਇੰਸਟ੍ਰੱਕਸ਼ਨਾਂ ਜਾਰੀ ਕਰ ਦਿੱਤੀਆਂ ਗਈਆਂ ਕਿ 15 ਦਿਨਾਂ ਦੇ ਅੰਦਰ-ਅੰਦਰ ਕਿਸਾਨਾਂ ਨੂੰ ਕਰਜ਼ਾ ਮਿਲ ਜਾਣਾ ਚਾਹੀਦਾ ਹੈ ਤੇ ਜੇਕਰ 15 ਦਿਨਾਂ ਦੇ ਅੰਦਰ ਅੰਦਰ ਉਸ ਨੂੰ ਕਰਜ਼ਾ ਨਹੀਂ ਦਿੱਤਾ ਜਾਵੇਗਾ ਤਾਂ ਕਨਸਰਨਡ ਅਥਾਰਿਟੀ ਜੋ ਸੀ, ਉਸ ਨੂੰ ਸਜਾ ਮਿਲਦੀ ਸੀ । ਕਾਂਗਰਸ ਵੇਲੇ ਜੋ ਤਰੀਕਾ ਸੀ, ਉਹ ਕਿਸਾਨ ਵਿਰੁੱਧ ਜਾਂਦਾ ਹੈ । ....ਟਰੈਕਟਰ ਦੇ ਇੰਮਪਲੀਮੈਂਟ ਲੈਣੇ ਹੁੰਦੇ ਸੀ ਕਿਸੇ ਗਰੀਬ ਕਿਸਾਨ ਨੇ ਤਾਂ ਇਹ ਨਹੀਂ ਹੁੰਦਾ ਸੀ ਕਿ ਸਿੱਧਾ ਕਿਸਾਨ ਲੈ ਸਕਦਾ ਸੀ, ਕਹਿੰਦੇ ਸੀ ਕਿ ਥਰਡ ਪਾਰਟੀ ਨੂੰ ਦਿਆਂਗੇ ਜਾਂ ਦੁਕਾਨਦਾਰਾਂ ਨੂੰ ਦਿਆਂਗੇ ਕਿਉਂਕਿ ਵਿਚ ਹਿੱਸਾਪੱਤੀਆਂ ਹੁੰਦੀਆਂ ਸਨ । ਇਹ ਪਹਿਲੀ ਵਾਰ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਸੀ ਜਿਸ ਨੇ ਕਿਹਾ ਕਿ ਜਿਹੜਾ ਲੋਨ ਦੇਣਾ ਹੈ, ਉਹ ਕਿਸਾਨ ਨੂੰ ਦੇਣਾ ਹੈ ।

ਸਿੱਧਾ ਉਸ ਦੇ ਨਾਂ ਤੇ ਚੈਕ ਕੱਟ ਕੇ ਦਿਤਾ ਜਾਵੇਗਾ। (ਥੰਪਿੰਗ) ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਹੜਾ ਕਰਾਪ ਲੋਨ ਸੀ, ਉਸ ਸਬੰਧੀ ਕਿਸਾਨਾਂ ਨੂੰ ਤਕਲੀਫ ਸੀ । ਸਾਡੇ ਕੋਲ ਉਨ੍ਹਾਂ ਦੀ ਅਰਜ਼ੀ ਆਈ ਸੀ, ਅਸੀਂ ਉਸ ਨੂੰ ਫਾਰ ਥਰੀ ਯੀਅਰਜ਼ ਰੀਸ਼ਡਿਊਲ ਕਰ ਦਿੱਤਾ। ਯੂਰੀਆ ਦੀਆਂ ਪ੍ਰਾਇਸਿਜ਼ ਅਸੀਂ ਘਟਾਈਆਂ । ਇਸ ਲਈ ਮੇਰਾ ਸਾਰੀ ਗੱਲ ਕਹਿਣ ਦਾ ਭਾਵ ਇਹ ਹੈ ਕਿ ਜੇ ਹੁਣ ਆਪਾਂ ਇਹ ਰੈਜ਼ੋਲਿਊਸ਼ਨ ਕਰ ਦਿਤਾ, ਇਸ ਤੋਂ ਵੱਡਾ ਵੀ ਕਰ ਦਿਓ ਪਰ ਜੇ ਸਾਡੇ ਦਿਲ ਵਿਚ ਹਮਦਰਦੀ ਨਹੀਂ ਕਿਸਾਨਾਂ ਪ੍ਰਤੀ ਤਾਂ ਜਿੰਨੇ ਮਰਜ਼ੀ ਲੰਮੇ ਲੰਮੇ ਭਾਸ਼ਣ ਦੇਈ ਜਾਓ, ਇਸ ਨਾਲ ਕੁਝ ਨਹੀਂ ਬਣਨਾ । ਜੇ ਕੁਝ ਹੁੰਦਾ ਹੈ ਜਾਂ ਤੁਸੀਂ ਪਹਿਲਾਂ ਕਦੀ ਕੀਤਾ ਹੋਵੇ ਤਾਂ ਅਸੀ ਮੰਨ ਲੈਂਦੇ ਹਾਂ ਕਿ ਕਿਸਾਨਾਂ ਦੇ ਹਿਤੂ ਹੋ । ਇਨ੍ਹਾਂ ਦੇ ਵੇਲੇ (ਰੂਲਿੰਗ ਪਾਰਟੀ ਵੱਲ ਇਸ਼ਾਰਾ) 380 ਰੁਪਏ ਕਣਕ ਦਾ ਭਾਅ ਹੁੰਦਾ ਸੀ, ਸਿਵਲ ਸਪਲਾਈ ਮਨਿਸਟਰ ਸਾਹਿਬ ਆਪਣੇ ਕੋਲ ਨੋਟ ਕਰੋ । ਇਨ੍ਹਾਂ ਤੋਂ ਪਹਿਲਾਂ ਜਿਹੜੀ ਕਾਂਗਰਸ ਦੀ ਸਰਕਾਰ ਸੀ ਉਦੋਂ ਤੁਸੀਂ ਨਹੀਂ ਸੀ । ਤੁਹਾਡੇ ਵੇਲੇ 380 ਰੁਪਏ ਐਮ. ਐਸ. ਪੀ. ਹੁੰਦਾ ਸੀ, ਸਾਲ 1996 ਵਿਚ । ਫੇਰ ਸਾਲ 1997 ਵਿਚ ਵਧਾ ਕੇ ਕਰ ਦਿੱਤਾ ਅਸੀਂ 475 ਰੁਪਏ । (ਥੰਪਿੰਗ) ਜੇ ਮੈਂ ਕੋਈ ਗਲਤ ਫਿਗਰ ਦੇਵਾਂ ਤਾਂ ਤੁਸੀਂ ਟੋਕ ਸਕਦੇ ਹੋ । ਤੁਹਾਨੂੰ ਬੜੀ ਨਾਲਿਜ ਹੈ । 95 ਰੁਪਏ ਅਗਲੀ ਫਸਲ ਵਿਚ ਵਧਾ ਦਿੱਤਾ । ਸਾਲ 1998 ਵਿਚ 510 ਰੁਪਏ ਕਰ ਦਿੱਤੀ, 35 ਰੁਪਏ ਹੋਰ ਵਾਧਾ ਦਿੱਤੇ । ਸਾਲ 1999 ਵਿਚ 550 ਰੁਪਏ ਕਰ ਦਿੱਤੀ, 40 ਰੁਪਏ ਹੋਰ ਵਧਾ ਦਿੱਤੇ । ਸਾਲ 2000 ਵਿਚ ਫੇਰ 30 ਰੁਪਏ ਵਧਾ ਦਿੱਤੇ, ਸਾਲ 2001 ਵਿਚ ਫੇਰ 30 ਰੁਪਏ ਵੱਧ ਕਰ ਦਿੱਤੇ । ਸਪੀਕਰ ਸਾਹਿਬ, ਜੇ ਔਸਤ ਪੰਜਾਂ ਸਾਲਾਂ ਨੂੰ ਦੇਖੀਏ ਤਾਂ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਵਧੇਰੇ ਮੁੱਲ ਲੈ ਕੇ ਦਿੱਤਾ । ਇਹ ਔਸਤਨ ਇਕ ਸਾਲ ਵਿਚ 40 ਰੁਪਏ ਪਰ ਕੁਇੰਟਲ ਮਿਲਿਆ । (ਥੰਪਿੰਗ) ਸਪੀਕਰ ਸਾਹਿਬ, ਜਦੋਂ ਆਪਣੀ ਵਾਰੀ ਆਈ, ਇਹ ਸਾਹਮਣੇ ਵਾਲਿਆਂ ਨੇ ਕੀ ਕੀਤਾ ਇਨ੍ਹਾਂ ਨੇ ਕੁਝ ਨਹੀਂ ਕੀਤਾ। ਇਨ੍ਹਾਂ ਨੂੰ ਇਹ ਲਗਦਾ ਹੈ ਕਿ ਜਿਵੇਂ ਡੀ. ਓ. ਲੈਟਰ ਲਿਖ ਦਿੱਤਾ ਤੇ ਕੰਮ ਹੋ ਜਾਵੇਗਾ । ਇਹ ਅਫ਼ਸਰ ਕਹਿੰਦੇ ਹੀ ਹੁੰਦੇ ਹਨ, ਮੈਂ ਇਨ੍ਹਾਂ ਦੇ ਕਹੇ ਤੇ ਲਿਖਦਾ ਰਿਹਾ ਹਾਂ ਪਰ ਉਸ ਨਾਲ ਕੁਝ ਨਹੀਂ ਬਣਦਾ । ਮੈਨੂੰ ਕੰਮ ਦੱਸਦੇ ਤਾਂ ਮੈਂ ਦਿੱਲੀ ਦੇ ਦਫ਼ਤਰਾਂ ਦੀਆਂ ਪੌੜੀਆਂ ਚੜ੍ਹ ਕੇ ਜਾਂਦਾ । ਇਹ ਡੀ. ਓ. ਲਿਖਦੇ ਰਹੇ ਪਰ ਜਵਾਬ ਨਹੀਂ ਮਿਲਿਆ । ਅਫ਼ਸਰਾਂ ਦੇ ਲਿਖੇ ਹੋਏ ਡੀ. ਓ. ਨਾਲ ਕਿਸੇ ਥਾਂ ਤੋਂ ਕੋਈ ਪ੍ਰਾਪਤੀ ਨਹੀਂ ਹੁੰਦੀ । ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਗਿਆਨ ਨਹੀਂ ਕਿ ਜੱਜ ਨੇ ਫੈਸਲਾ ਕੀ ਕਰਨਾ ਹੈ । ਜੇ ਅਪੀਲ ਹੀ ਪੇਸ਼ ਨਾ ਹੋਵੇ ਤਾਂ ਜੱਜ ਕੀ ਫੈਸਲਾ ਦੇਵੇਗਾ । ਸਪੀਕਰ ਸਾਹਿਬ, ਦੁੱਖ ਦੀ ਗੱਲ ਇਹ ਹੈ ਕਿ ਹੁਣ ਇਨ੍ਹਾਂ ਨੂੰ ਸੋਕਾ ਯਾਦ ਆ ਗਿਆ । ਤੁਹਾਨੂੰ ਚੇਤਾ ਹੈ, ਸਰਦਾਰ ਅਮਰਿੰਦਰ ਸਿੰਘ ਨੇ ਬਿਆਨ ਦਿੱਤਾ ਸੀ ਕਿ ਪੰਜਾਬ ਵਿਚ ਸੋਕਾ ਪੈ ਨਹੀਂ ਸਕਦਾ । ਮੁੱਖ ਮੰਤਰੀ, ਪੰਜਾਬ ਇਹ ਕਹੇ ਕਿ ਪੰਜਾਬ ਵਿਚ ਸੋਕਾ ਨਹੀਂ ਪੈ ਸਕਦਾ । ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਇਹ ਸਟੇਟਮੈਂਟ ਉਦੋਂ ਨਿਊਯਾਰਕ ਤੋਂ ਦਿੱਤੀ ਸੀ । ਉਥੇ ਪਤਾ ਨਹੀਂ ਇਹ ਕਿਸ ਮੂਡ ਵਿਚ ਹੋਣਗੇ (ਹਾਸਾ) ਕਿ ਸੋਕਾ ਨਹੀਂ ਹੈ । ਸ਼ਇਦ ਉਥੇ ਸੋਕਾ ਨਾ ਹੋਵੇ, ਸੋਕਾ ਨਾ ਪਿਆ ਹੋਵੇ ਪਰ ਪੰਜਾਬ ਵਿਚ ਤਾਂ ਸੋਕਾ ਸੀ। ਜੇ ਆਪ ਹੀ ਆਖੀ ਜਾਵੋਗੇ ਕਿ ਸੋਕਾ ਹੈ ਨਹੀਂ, ਸਾਡੀਆਂ ਇੰਨੀਆਂ ਨਹਿਰਾਂ ਹਨ, ਇੰਨੇ ਟਿਊਬਵੈਲ ਹਨ, ਸੋਕਾ ਹੈ ਨਹੀਂ। ਮੈਂ ਕਹਿੰਦਾ ਹਾਂ ਕਿ ਇੰਨਾ ਸੌਖਾ ਨਾ ਸਮਝਿਓ। 20 ਰੁਪਏ ਕੁਇੰਟਲ ਇਵੇਂ ਹੀ ਨਹੀਂ ਵੱਧ ਸਪੋਰਟ ਪ੍ਰਾਈਸ ਮਿਲ ਗਈ । ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਸੋਕੇ ਨਾਲੋਂ ਵੱਧ ਸੋਕੇ ਵਾਲੀਆਂ ਜਿਹੜੀਆਂ ਸਟੇਟਾਂ ਹਨ ਭਾਵੇਂ ਆਂਧਰਾ ਪ੍ਰਦੇਸ਼ ਹੈ,

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਰਾਜਸਥਾਨ ਹੈ, ਉਨ੍ਹਾਂ ਨਾਲੋਂ ਪੰਜਾਬ ਦੇ ਸੋਕੇ ਦਾ ਪੰਜਾਬ ਦੀ ਕਿਸਾਨੀ ਤੇ ਜ਼ਿਆਦਾ ਅਸਰ ਪੈਂਦਾ ਹੈ । ਕਿਵੇਂ ਅਸਰ ਵੱਧ ਹੈ ਇਹ ਦੇਖ ਲਓ ਤੁਸੀਂ ਆਪ ਨਾ ਬੀਜਿਆ ਨਾ ਵੱਢਿਆ । ਪੰਜਾਬ ਦਾ ਕਿਸਾਨ ਜਿਹੜਾ ਹੈ ਇਹ ਆਪਣੀ ਫਸਲ ਨੂੰ ਆਪਣੇ ਬੱਚੇ ਨਾਲੋਂ ਵੱਧ ਪਿਆਰ ਕਰਦਾ ਹੈ । ਉਸ ਵਾਸਤੇ ਆਪਣੀ ਘਰ ਵਾਲੀ ਦੀਆਂ ਟੂਮਾਂ ਵੇਚ ਕੇ, ਜ਼ਮੀਨ ਗਹਿਣੇ ਰੱਖ ਕੇ ਅਤੇ ਆੜ੍ਹਤੀਆਂ ਕੋਲ ਅੰਗੂਠਾ ਲੁਆ ਕੇ ਆਪਣੀ ਫਸਲ ਨੂੰ ਪਾਲਦਾ ਹੈ । ਕਿਸਾਨਾਂ ਨੇ ਡੀਜ਼ਲ ਇੰਜਣ ਅਤੇ ਜਨਰੇਟਰ ਸੈਟ ਲਗਵਾਏ ਹਨ । ਡੀਪ ਬੋਰਿੰਗ ਕਰਵਾਈਆਂ ਹਨ ਅਤੇ ਆਪਣੇ ਡੀਪ ਟਿਊਬਵੈੱਲ ਲਗਵਾਏ ਹਨ । ਇਨ੍ਹਾਂ ਨੇ ਉਥੇ ਜਾ ਕੇ ਵੀ ਕਿਹਾ ਹੈ ਕਿ ਜਿਨ੍ਹਾਂ ਦੇ ਜਨਰੇਟਰ ਸੈਟ ਲੱਗੇ ਹੋਏ ਹਨ, ਉਨ੍ਹਾਂ ਤੇ ਵੀ ਚਾਰਜ ਕਰ ਦਿਓ । (ਆਪੋਜ਼ੀਸ਼ਨ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਇਸੇ ਤਰ੍ਹਾਂ ਪੈਡੀ ਵਿੱਚ ਵੀ ਹੋਇਆ ਹੈ। ਇਨ੍ਹਾਂ ਦੇ ਸਮੇਂ ਪੈਡੀ ਦਾ ਰੇਟ 395 ਰੁਪਏ ਸੀ । ਤੁਸੀਂ ਫਾਈਨਲ ਸਾਲ 2000 ਤੱਕ ਦੀ ਐਵਰੇਜ ਲੈ ਲਓ, ਅਸੀਂ ਹਰ ਸਾਲ ਕਿਤੇ 50 ਰੁਪਏ, ਕਿਤੇ 20 ਰੁਪਏ ਤੇ ਕਿਤੇ 25 ਰੁਪਏ ਵਧਾਉਂਦੇ ਰਹੇ ਹਾਂ । ਇਨ੍ਹਾਂ ਨੇ ਕਦੇ ਇੰਨਾ ਵਾਧਾ ਨਹੀਂ ਕੀਤਾ । ਇਹ ਸਾਨੂੰ ਜੋ ਪੰਜ ਸਾਲ ਦੇ ਸਮੇਂ ਬਾਰੇ ਕਹਿੰਦੇ ਹਨ, ਪਰ ਸਾਡੇ ਸਮੇਂ ਵਿੱਚ 33 ਰੁਪਏ ਪ੍ਰਤੀ ਕੁਇੰਟਲ ਕਿਸਾਨ ਨੂੰ ਵਾਧਾ ਹੋਇਆ ਹੈ । ਤੁਸੀਂ ਅੱਜ ਮੰਗ ਕਰਦੇ ਹੋ, ਇੱਕ 'ਜੇ' ਫਾਰਮ ਦੀ । ਤੁਸੀਂ ਆਪਣਾ 'ਜੇ' ਫਾਰਮ ਸੰਭਾਲ ਕੇ ਰੱਖਿਓ । ਭਲਾ ਕਿਹੜੇ ਕਿਸਾਨ ਕੋਲ 'ਜੇ' ਫਾਰਮ ਹੈ ਜੇ ਕਿਸੇ ਨੂੰ ਪਤਾ ਹੋਵੇ ਕਿ ਕਿਸਾਨਾਂ ਕੋਲ ਕਿਹੜਾ 'ਜੇ' ਫਾਰਮ ਹੁੰਦਾ ਹੈ, ਇਹ ਫਾਰਮ ਤਾਂ ਆੜ੍ਹਤੀ ਆਪਣੇ ਕੋਲ ਹੀ ਰੱਖ ਲੈਂਦੇ ਹਨ । ਕਿਸਾਨ ਨੂੰ ਜੋ ਥੋੜ੍ਹਾ ਬਹੁਤ ਦੇਣਾ ਹੈ, ਉਹ ਤੁਸੀਂ ਮਾਰਕੀਟ ਕਮੇਟੀਆਂ ਦੇ ਰਾਹੀਂ ਦਿਓ । ਇਹ ਚੰਗੀ ਤਰ੍ਹਾਂ ਵੇਖ ਲਓ, ਇਹ ਨਾ ਹੋਵੇ ਕਿ ਕਿਤੇ ਸਾਰਾ ਨਫਾ ਆੜ੍ਹਤੀਆਂ ਨੂੰ ਹੀ ਦੇ ਦਿਓ । ਅਸੀਂ ਕਿਸਾਨਾਂ ਨੂੰ ਸੌ ਕਰੋੜ ਰੁਪਿਆ ਬੋਨਸ ਦਿੱਤਾ ਸੀ । (ਆਪੋਜ਼ੀਸ਼ਨ ਵਲੋਂ ਥੰਪਿੰਗ) ਇਹ ਕਹਿੰਦੇ ਹੁੰਦੇ ਸੀ ਕਿ ਫਾਈਨਾਂਸ਼ੀਅਲ ਐਮਰਜੰਸੀ ਲੱਗੀ ਹੋਈ ਹੈ । ਇਹ ਕਹਿੰਦੇ ਸੀ ਕਿ ਪਤਾ ਨਹੀਂ ਅਸੀਂ ਕਿਥੋਂ ਨੋਟ ਛਪਵਾਉਂਦੇ ਹਾਂ । ਇਹ ਕਹਿੰਦੇ ਸੀ ਕਿ ਫਾਈਨਾਂਸ਼ੀਅਲ ਐਮਰਜੰਸੀ ਲਗਾ ਦਿਓ ਅਤੇ ਸਰਕਾਰ ਤੋੜ ਦਿਓ । ਜੇ ਅਸੀਂ ਕਿਸਾਨਾਂ ਨੂੰ ਸੌ ਕਰੋੜ ਰੁਪਿਆ ਦੇ ਸਕਦੇ ਹਾਂ, ਜਿਨ੍ਹਾਂ ਦੀ ਟਾਰਗੈਟ ਤੋਂ ਵੱਧ ਐਕਸਟਰਾ ਸੇਲ ਹੋਈ ਹੈ, ਤਾਂ ਫਿਰ ਉਨ੍ਹਾਂ ਨੂੰ ਇਹ ਕਿਉਂ ਨਹੀਂ ਦੇ ਸਕਦੇ । ਸਪੀਕਰ ਸਾਹਿਬ, ਮੈਂ ਆਪੇ ਵੇਖਦਾ ਹਾਂ, ਇਹ ਗੁੱਸਾ ਨਾ ਕਰਨ । ਕਿਸਾਨ ਦੀ ਨਬਜ਼ ਵੇਖਣ ਵਾਲਾ ਸਾਰੇ ਹਿੰਦੁਸਤਾਨ ਵਿੱਚ ਕੋਈ ਨਹੀਂ ਹੈ। ਵਪਾਰੀ ਭਰਾਵਾਂ ਦੀਆਂ ਕਿੰਨੀਆਂ ਵੱਡੀਆਂ-ਵੱਡੀਆਂ ਐਸੋਸੀਏਸ਼ਨਾਂ ਹਨ, ਕਿੰਨੀਆਂ ਵੱਡੀਆਂ-ਵੱਡੀਆਂ ਬਿਲਡਿੰਗਾਂ ਹਨ, ਕਿੰਨੀ ਮਸ਼ੀਨਰੀ ਹੈ । ਅਸੀਂ ਸਿਰਫ ਕਿਸਾਨ ਦੇ ਮੁਤਲਕ ਬਿਓਰੋਕਰੇਸੀ ਤੇ ਡਿਪੈਂਡ ਕਰਦੇ ਜਾਂਦੇ ਹਾਂ । ਥੱਲੇ ਵੀ ਇਹੋ ਕੰਮ ਚਲਦਾ ਹੈ । ਹੁਣ ਅਸੀਂ ਹਿਦਾਇਤਾਂ ਦਿੱਤੀਆਂ ਹਨ । ਇਹ ਇੱਕ ਪਾਪੂਲਿਸਟ ਆਈਟਮ ਬਾਰੇ ਕਹਿੰਦੇ ਰਹਿੰਦੇ ਹਨ । ਇਹ ਬਿਜਲੀ ਪਾਣੀ ਮੁਫਤ ਦੇਣ ਨੂੰ ਪਾਪੂਲਿਸਟ ਕਹਿੰਦੇ ਹਨ । ਅਸੀਂ ਕਹਿੰਦੇ ਹਾਂ ਕਿ ਇਹ ਉਨ੍ਹਾਂ ਕਿਸਾਨਾਂ ਦਾ ਹੱਕ ਬਣਦਾ ਸੀ । ਇਸ ਦਾ ਨਤੀਜਾ ਕੀ ਹੋਇਆ ਹੈ ? ਫੂਡ ਮਨਿਸਟਰ ਸਾਹਿਬ ਇਹ ਲਿਖ ਲਓ । ਇਹ ਤੁਹਾਡੇ ਕੰਮ ਦੀ ਗੱਲ ਹੈ । ਜੇ ਤੁਹਾਡੇ ਵੇਲੇ ਸੌ ਲੱਖ ਟਨ ਦੀ ਪੈਦਾਵਾਰ ਹੁੰਦੀ ਸੀ ਤਾਂ ਸਾਡੇ ਵੇਲੇ ਉਸ ਤੋਂ ਵੱਧ ਕੇ ਇਹ ਪੈਦਾਵਾਰ 255 ਲੱਖ ਟਨ ਹੋ ਗਈ ਕਿਉਂਕਿ ਅਸੀਂ ਕਿਸਾਨਾਂ ਨੂੰ ਖੁੱਲ੍ਹੇ ਗੱਫੇ ਦਿੱਤੇ ਸਨ । ਅਸੀਂ ਖੁੱਲ ਦਿੱਤੀ ਸੀ ਕਿ ਜਿੰਨਾ ਮਰਜ਼ੀ ਪਾਣੀ ਚਲਾਈ ਜਾਵੋ । ਅਸੀਂ ਕਿਸਾਨਾਂ ਨੂੰ 24 ਘੰਟੇ ਟਿਊਬਵੈਲ ਚਲਾਉਣ

ਦਿੱਤੇ । ਅਸੀਂ ਸਾਰੇ ਕੁੰਡੀਆਂ-ਕਾਂਡੀਆਂ ਲਗਾਉਣ ਵਾਲੇ ਕਿਸਾਨਾਂ ਨੂੰ ਔਖੇ ਨਹੀਂ ਕੀਤਾ ਪਰ ਤੁਸੀਂ ਉਨ੍ਹਾਂ ਦੇ ਮਗਰ ਪਏ ਹੋਏ ਹੋ । ਜੇ ਕਿਸਾਨਾਂ ਨੇ ਚਾਰ ਕੁੰਡੀਆ ਲਗਾ ਲਈਆਂ ਤਾਂ ਇਸ ਨਾਲ ਕੀ ਫਰਕ ਪੈਂਦਾ ਹੈ ? ਜੇ ਕੋਈ ਗਰੀਬ ਕਿਸਾਨ ਫਸਲ ਵਾਸਤੇ ਕੁੰਡੀ ਲਗਾ ਲੈਂਦਾ ਹੈ ਤਾਂ ਕੀ ਹੋਇਆ ? (ਹਾਸਾ) ਇਹ ਗੱਲ ਸੁਣਨ ਵਾਲੀ ਹੈ, ਹੱਸਣ ਵਾਲੀ ਨਹੀਂ ਹੈ । ਸਾਡੇ ਵੇਲੇ 14,612 ਕਰੋੜ ਰੁਪਿਆ ਇੱਕਲੀ ਕਣਕ ਵਿੱਚ ਵਾਧਾ ਹੋਇਆ ਹੈ । ਪੈਡੀ ਦੇ ਵਿੱਚ 9,002 ਕਰੋੜ ਰੁਪਏ ਵਧੇ ਹਨ । ਸਾਰਾ ਪੈਸਾ ਜੋ ਵਧਦਾ ਹੈ, ਉਹ ਪੰਜਾਬ ਦੀਆਂ ਮੰਡੀਆਂ ਵਿੱਚ, ਪੰਜਾਬ ਦੀ ਮਾਰਕੀਟ ਵਿੱਚ ਹੀ ਆ ਜਾਂਦਾ ਹੈ । ਕਿਸਾਨ ਕੋਲ ਤਾਂ ਪੂਰਾ ਪੈਸਾ ਨਹੀਂ ਜਾਂਦਾ । 24,214 ਕਰੋੜ ਰੁਪਏ ਐਡੀਸ਼ਨਲ ਮਨੀ ਪੰਜਾਬ ਦੇ ਵਿੱਚ ਆਈ ਹੈ, ਸਾਡੀਆਂ ਰਿਆਇਤਾਂ ਦੇਣ ਨਾਲ । ਇਸ ਦੇ ਨਾਲ ਆੜ੍ਹਤੀਆਂ ਨੂੰ ਸ਼ੈਲਰਾਂ ਵਾਲਿਆਂ ਨੂੰ, ਸਰਕਾਰ ਨੂੰ ਅਤੇ ਮਜ਼ਦੂਰ ਨੂੰ ਫਾਇਦਾ ਹੋਇਆ ਹੈ ਅਤੇ ਸਾਰੇ ਪੰਜਾਬੀਆਂ ਨੂੰ ਵੀ ਫਾਇਦਾ ਹੋਇਆ । ਸਪੀਕਰ ਸਾਹਿਬ, ਇਸੇ ਤਰ੍ਹਾਂ ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ । ਸ਼ਾਇਦ ਇਹ ਪਹਿਲੀ ਵਾਰ ਹੈ । ਚੀਫ ਮਨਿਸਟਰ ਸਾਹਿਬ ਧਿਆਨ ਦੇ ਲਓ । ਹੋਰ ਤਾਂ ਤੁਸੀਂ ਕਿਸੇ ਪਾਸੇ ਧਿਆਨ ਨਹੀਂ ਦਿੰਦੇ ਪਰ ਇਸ ਪਾਸੇ ਵੱਲ ਤਾਂ ਧਿਆਨ ਦੇ ਦਿਓ । ਇਹ ਕੰਮ ਦੀ ਗੱਲ ਹੈ। ਮੈਂ ਕੰਮ ਦੀ ਗੱਲ ਦੱਸ ਰਿਹਾ ਹਾਂ ਕਿ ਅਸਲ ਰਿਜ਼ਲਟ ਕੀ ਹੈ ਕਿ ਕਿਸੇ ਵੇਲੇ ਕਿਸਾਨ ਨੂੰ ਕਿੰਨਾਂ ਫਾਇਦਾ ਰਿਹਾ ਹੈ । ਇਹ ਤੱਤ ਕੱਢੇ ਹਨ । ਤੁਹਾਡੇ ਵੇਲੇ ਸਾਲ 1995-96 ਵਿੱਚ 12 ਰੁਪਏ ਰੀਅਲ ਮਾਰਜਿਨ ਆਫ ਪ੍ਰਾਫਿਟ ਪ੍ਰਤੀ ਕੁਇੰਟਲ ਹੁੰਦਾ ਸੀ । ਇਹ ਰਿਕਾਰਡ ਤੇ ਹੈ । ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ। ਇਹ ਰਿਕਾਰਡ ਖੇਤੀਬਾੜੀ ਯੂਨੀਵਰਸਿਟੀ ਤੋਂ ਲਿਆਂਦਾ ਹੈ । 1996-97 ਵਿਚ ਜਦੋਂ ਸਾਡੀ ਪੰਜਾਬ ਵਿਚ ਸਰਕਾਰ ਆਈ ਤਦ ਅਸੀਂ ਆਉਂਦੇ ਹੀ ਕਿਸਾਨਾਂ ਨੂੰ ਬਿਜਲੀ, ਪਾਣੀ ਫਰੀ ਦਿੱਤਾ ਜਿਸ ਨਾਲ ਪ੍ਰਾਫਿਟ ਮਾਰਜਨ 12 ਤੋਂ 30 ਤੱਕ ਪਹੁੰਚ ਗਿਆ ਸੀ ਯਾਨੀ ਇਹ ਢਾਈ ਗੁਣਾ ਜ਼ਿਆਦਾ ਸੀ । ਇਹ ਪ੍ਰਾਫਿਟ ਸਾਡਾ ਪਹਿਲੇ ਸਾਲ ਵਿੱਚ ਸੀ । ਦੂਜੇ ਸਾਲ 1997-98 ਵਿੱਚ ਪਰ ਕੁਇੰਟਲ ਪ੍ਰਾਫਿਟ 43 ਰੁਪਏ ਜ਼ਿਆਦਾ ਸੀ 1999-2000 ਵਿਚ ਇਹ ਮਾਰਜਨ ਆਫ ਪ੍ਰਾਫਿਟ 49 ਰੁਪਏ ਹੋ ਗਿਆ ਅਤੇ ਉਸ ਤੋਂ ਬਾਦ ਇਹ ਮਾਰਜਨ ਆਫ ਪ੍ਰਾਫਿਟ 51 ਰੁਪਏ ਹੋ ਗਿਆ ਸੀ ਪਰ ਤੁਸੀਂ ਕਹਿੰਦੇ ਹੋ ਕਿ ਅਸੀਂ ਕਿਸਾਨਾਂ ਦੇ ਹਮਦਰਦ ਹਾਂ ਔਰ ਕਹਿੰਦੇ ਹੋ ਕਿ ਅਸੀਂ ਕਿਸਾਨਾਂ ਲਈ ਕੁਝ ਨਹੀਂ ਕੀਤਾ ਹੈ ਪਰ ਮੈਂ ਕਹਿੰਦਾ ਹਾਂ ਕਿ ਤੁਹਾਡੀ ਸਰਕਾਰ ਨੇ ਪੰਜਾਬ ਦੇ ਕਿਸਾਨਾਂ ਲਈ ਕੁਝ ਨਹੀਂ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਇਹ ਪਾਰਟੀ ਕਿਸਾਨਾਂ ਦੇ ਹਿੱਤਾਂ ਦੀ ਖਾਤਰ ਤੁਹਾਡਾ ਖਹਿੜਾ ਨਹੀਂ ਛੱਡਣ ਵਾਲੀ ਹੈ। ਤੁਹਾਡੇ ਕੋਲੋਂ ਕਿਸਾਨਾਂ ਨੂੰ ਕੋਈ ਉਮੀਦ ਨਹੀਂ ਹੈ । ਅੱਜ ਦਾ ਕਿਸਾਨ ਬੱਚਾ ਰੋਟੀ ਤਾਂ ਖਾ ਲੈਂਦਾ ਹੈ ਪਰ ਤੁਹਾਡੇ ਵਕਤ ਵਿਚ ਉਸ ਨੂੰ ਰੋਟੀ ਵੀ ਨਸੀਬ ਨਹੀਂ ਹੋਣੀ । ਉਹ ਰੋਟੀ ਵੀ ਨਹੀਂ ਖਾ ਸਕਦਾ ਸੀ । ਡਬਲਿਊ. ਟੀ. ਓ. ਉਤੇ ਨਰਸ਼ਿਮਾ ਰਾਓ ਨੇ ਦਸਖਤ ਕੀਤੇ ਸਨ ਅਤੇ ਇਸ ਦੇ ਹੱਕ ਵਿਚ ਕੈਪਟਨ ਅਮਰਿੰਦਰ ਸਿੰਘ ਨੇ ਕਾਫੀ ਵੱਡੇ-ਵੱਡੇ ਆਰਟੀਕਲ ਦਿੱਤੇ ਸਨ । ਜੇਕਰ ਇਨ੍ਹਾਂ ਨੂੰ ਯਾਦ ਨਹੀ ਹੈ ਤਾਂ ਮੈਂ ਇਨ੍ਹਾਂ ਨੂੰ ਇਸ ਦੀਆਂ ਕਾਪੀਆਂ ਦੇ ਸਕਦਾ ਹਾਂ ਤਾਂ ਕਿ ਇਨ੍ਹਾਂ ਨੂੰ ਯਾਦ ਆ ਜਾਵੇ । ਇਨ੍ਹਾਂ ਨੇ ਹੀ ਡਬਲਿਊ. ਟੀ. ਓ. ਦੇ ਹੱਕ ਵਿਚ ਕਾਫੀ ਵੱਡੇ ਇਸ਼ਤਿਹਾਰ ਦਿੱਤੇ ਸਨ । ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਪੰਜਾਬ ਦੇ ਕਿਸਾਨ ਅਤੇ ਦੇਸ਼ ਦੇ ਕਿਸਾਨ ਦੀ ਮੌਤ ਉਤੇ ਦਸਖਤ ਕੀਤੇ ਸਨ ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਪੀਕਰ ਸਾਹਿਬ, ਜੇਕਰ ਪੰਜਾਬ ਵਿਚ ਮੀਂਹ ਨਾ ਪਵੇ ਤਾਂ ਕਹਿੰਦੇ ਹਨ ਕਿ ਬਾਦਲ ਮੀਂਹ ਨਹੀਂ ਪੈਣ ਦਿੰਦਾ। ਜੇਕਰ ਕਿਸਾਨਾਂ ਨੂੰ ਸਪੋਰਟ ਪ੍ਰਾਈਸ ਨਹੀਂ ਮਿਲਦੀ ਤਾਂ ਬਾਦਲ ਨਹੀਂ ਹੋਣ ਦਿੰਦਾ। ਅਗਰ ਕਿਸਾਨਾਂ ਨੂੰ ਬਿਜਲੀ, ਪਾਣੀ ਨਹੀਂ ਮਿਲਦਾ ਤਾਂ ਬਾਦਲ ਨਹੀਂ ਦੇਣ ਦਿੰਦਾ। ਜੇਕਰ ਸਾਰਾ ਕੁਝ ਬਾਦਲ ਨੇ ਹੀ ਕਰਨਾ ਹੈ ਤਾਂ ਫਿਰ ਤੁਸੀਂ ਇਧਰ ਆ ਜਾਓ ਮੈਂ ਹੀ ਸਾਰਾ ਕੁਝ ਕਰ ਦੇਵਾਂਗਾ। ਫਿਰ ਤੁਹਾਨੂੰ ਸਰਕਾਰ ਵਿਚ ਬੈਠਣ ਦੀ ਲੋੜ ਨਹੀਂ ਹੈ। ਗੱਲਾਂ ਕਰਨੀਆਂ ਬੜੀਆਂ ਸੌਖੀਆਂ ਹਨ ਤੁਸੀਂ ਕੁਝ ਕਿਸਾਨਾਂ ਲਈ ਕਰਕੇ ਦਿਖਾਓ। ਤੁਸੀਂ ਕਿਉਂ ਕਿਸਾਨਾਂ ਨੂੰ ਗੱਲਾਂ ਨਾਲ ਖਰਾਬ ਕਰੀ ਜਾਂਦੇ ਹੋ।

**ਸਾਇੰਸ ਤੇ ਟੈਕਨਾਲੋਜੀ ਅਤੇ ਉਦਯੋਗ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਮੈਂ ਤੁਹਾਡੇ ਰਾਹੀਂ ਸਾਬਕਾ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੀ ਟਨਿਓਰ ਵਿਚ ਕਿੰਨੇ ਜ਼ਿਮੀਦਾਰਾਂ ਨੇ, ਕਿਸਾਨਾਂ ਨੇ ਸੁਸਾਈਡ ਕੀਤਾ ਸੀ ? ਇਹ ਘੱਟੋ-ਘੱਟ 600 ਦੇ ਕਰੀਬ ਸਨ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਇਥੇ ਹਾਊਸ ਵਿਚ ਇਕ ਰਵਾਇਤ ਹੈ ਕਿ ਜਦੋਂ ਲੀਡਰ ਆਫ ਹਾਊਸ ਜਾਂ ਲੀਡਰ ਆਫ ਦੀ ਆਪੋਜ਼ੀਸ਼ਨ ਬੋਲ ਰਹੇ ਹੋਣ, ਉਨ੍ਹਾਂ ਨੂੰ ਇੰਟਰਪੱਟ ਨਹੀਂ ਕਰਨਾ ਚਾਹੀਦਾ। ਤੁਹਾਨੂੰ ਇਨ੍ਹਾਂ ਨੂੰ ਰੋਕਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਜੇਕਰ ਬਾਦਲ ਸਾਹਿਬ ਆਪ ਨਾ ਬੈਠ ਜਾਂਦੇ ਤਾਂ ਮੈਂ ਉਨ੍ਹਾਂ ਨੂੰ ਇਸ ਤਰ੍ਹਾਂ ਇੰਟਰਪੱਟ ਕਰਨ ਤੋਂ ਰੋਕ ਦੇਣਾ ਸੀ ਪਰ ਚੂੰਕਿ ਹੁਣ ਬਾਦਲ ਸਾਹਿਬ ਸਾਹ ਲੈਣ ਲਈ ਬੈਠ ਗਏ ਸਨ। ਅਗਰ ਉਹ ਆਪਣੀ ਸਪੀਚ ਨੂੰ ਕੰਟੀਨਿਊ ਕਰਦੇ ਰਹਿੰਦੇ ਤਾਂ ਮੈਂ ਉਨ੍ਹਾਂ ਨੂੰ ਬੋਲਣ ਦੀ ਇਜ਼ਾਜਤ ਨਾ ਦਿੰਦਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜੇਕਰ ਕਾਂਗਰਸ ਪਾਰਟੀ ਦੀ ਸਰਕਾਰ ਉਸ ਵਕਤ ਡਬਲਿਊ. ਟੀ. ਓ. ਤੇ ਦਸਤਖਤ ਨਾ ਕਰਦੀ ਤਾਂ ਇਸ ਤਰ੍ਹਾਂ ਦੇ ਹਾਲਾਤ ਪੈਦਾ ਨਾ ਹੁੰਦੇ। ਇਸ ਦੇ ਨਾਲ ਕਿਸਾਨਾਂ ਦਾ ਇਤਨਾ ਨੁਕਸਾਨ ਹੋਇਆ ਕਿ ਮਾਰਕਿਟ ਵਿਚ ਦੁੱਧ, ਘੀ, ਅੰਡੇ ਕਾਫੀ ਸਸਤੇ ਆ ਗਏ ਸਨ ਅਤੇ ਕਿਸਾਨ ਆਪਣੀਆਂ ਗਾਈਆਂ 2000 ਰੁਪਏ ਵਿਚ ਵੇਚਣ ਲਈ ਮਜ਼ਬੂਰ ਹੋ ਗਏ ਸਨ। ਪੋਲਟਰੀ ਫਾਰਮ ਬੰਦ ਹੋ ਗਏ ਸਨ। ਸਾਡੀਆਂ ਮਿਲਾਂ, ਇੰਡਸਟਰੀ ਦੀ ਮਾਰਕਿਟ ਬਿਲਕੁਲ ਬੰਦ ਹੋ ਗਈ ਸੀ ਅਤੇ ਲੇਬਰ ਵਿਹਲੀ ਹੋ ਗਈ ਸੀ। ਅਸੀਂ ਇਕੱਠੇ ਹੋ ਕੇ ਹਿੰਦੁਸਤਾਨ ਦੀ ਸਰਕਾਰ ਉਤੇ ਜ਼ੋਰ ਪਾਇਆ ਅਤੇ ਸਾਰੀਆਂ ਪ੍ਰਾਬਲਮਜ਼ ਨੂੰ ਉਨ੍ਹਾਂ ਦੇ ਸਾਹਮਣੇ ਰਖਿਆ ਤਦ ਜਾ ਕੇ ਇਹ ਡਬਲਿਊ. ਟੀ. ਓ. ਦੀ ਸਮੱਸਿਆ ਹੱਲ ਹੋਈ ਹੈ। ਸਾਡੇ ਕਿਸਾਨ ਦੇ ਸਾਹ ਵਿਚ ਸਾਹ ਆਇਆ। ਉਹ ਆਪਣੇ ਆਪ ਨੂੰ ਸੁਰੱਖਿਅਤ ਸਮਝਣ ਲੱਗ ਗਿਆ। ਇਸ ਗੱਲ ਦਾ ਕ੍ਰੈਡਿਟ ਮੇਰੀ ਸਰਕਾਰ ਨੂੰ ਜਾਂਦਾ ਹੈ। ਅਸੀਂ ਜਾ ਕੇ ਕੇਂਦਰ ਦੀ ਸਰਕਾਰ ਅੱਗੇ ਡਾਕੂਮੈਂਟ ਰੱਖੇ ਅਤੇ ਸਮਝਾਇਆ ਤਦ ਜਾ ਕੇ ਪ੍ਰਾਬਲਮ ਹੱਲ ਹੋਈ ਤੇ ਕਿਸਾਨਾਂ ਨੂੰ ਰਾਹਤ ਮਿਲੀ ਸੀ। ਹੁਣ ਤੁਸੀਂ ਦੇਖ ਲਵੋ ਕਿ ਅਸੀਂ ਕਿਸਾਨਾਂ ਦੇ ਹਮਦਰਦ ਹਾਂ ਜਾਂ ਤੁਸੀਂ ਹੋ ? ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਦਾ ਫੈਸਲਾ ਸੀ ਜ਼ੀਰੋ ਟੈਰਿਫ, ਕੋਈ ਟੈਰਿਫ ਨਹੀਂ ਲੈਣੀ। ਜੇ ਕਣਕ ਦਾ

ਭਾਅ 400 ਰੁਪਿਆ ਹੈ ਤਾਂ ਉਸ ਰੇਟ ਵਿਚ ਆ ਜਾਵੇ । ਸਪੀਕਰ ਸਾਹਿਬ, ਵੀਟ ਤੇ ਅਸੀਂ 50 ਪ੍ਰਤੀਸ਼ਤ ਟੈਰਿਫ ਲਵਾਈ, ਮਿਲਕ ਤੇ 60% ਲਵਾਈ, ਐਡੀਬਲ ਆਇਲ ਤੇ 300% ਲਵਾਈ ਅਤੇ ਪੋਲਟਰੀ ਤੇ 60% ਲਵਾਈ ਜੇ ਬਦਕਿਸਮਤੀ ਹੁੰਦੀ ਅਤੇ ਸੈਂਟਰ ਵਿਚ ਇਨ੍ਹਾਂ ਦੀ ਸਰਕਾਰ ਹੁੰਦੀ ਜਿਨ੍ਹਾਂ ਨੇ ਦਸਤਖਤ ਕੀਤੇ ਸਨ ਤਾਂ ਆਪਾਂ ਸਾਰਿਆਂ ਨੇ ਪੰਜਾਬ ਵਿਚੋਂ ਜੁੱਲੀਆਂ ਚੁੱਕ ਲੈਣੀਆਂ ਸਨ ਔਰ ਪਤਾ ਨਹੀਂ ਦੂਜੇ ਸੂਬੇ ਵਿਚ ਆਪਾਂ ਨੂੰ ਕੋਈ ਝੱਲਦਾ ਜਾਂ ਨਾ ਝੱਲਦਾ । ਇਹ ਸਾਰੇ ਸਰਦਾਰੋ, ਸੁਣ ਲਓ । ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਜਦੋਂ ਵੀ ਕਦੇ ਪੰਜਾਬ ਦਾ ਕੇਸ ਜਿਹੜਾ ਵੀ ਹੋਇਆ, ਤਾਂ ਅਸੀਂ ਕੇਸ ਪੁਲੀਟੀਕਲੀ ਵੀ ਲੜੇ ਹਾਂ ਅਤੇ ਜੇ ਸਰਕਾਰ ਵਿਚ ਹਾਂ ਤਾਂ ਸਰਕਾਰ ਤੇ ਤੌਰ ਤੇ ਵੀ ਲੜੇ ਹਾਂ । ਸਾਹਮਣੇ ਭਰਾ ਬੈਠੇ ਹਨ, ਕੀ ਇਹ ਕਦੇ ਦੇਸ਼ ਵਾਸਤੇ, ਪੰਜਾਬ ਵਾਸਤੇ ਲੜੇ ਹਨ ? ਇਕ ਦਿਨ ਜੇਲ੍ਹ ਕਟੀ ਹੈ ? (ਰੂਲਿੰਗ ਪਾਰਟੀ ਵੱਲ ਇਸ਼ਾਰਾ) ਮੈਂ ਤੁਹਾਨੂੰ ਕਹਿੰਦਾ ਹਾਂ ਪੁਰਾਣਿਆਂ ਦੀ ਗੱਲ ਨਹੀਂ ਕਰਦਾ । ਜਿਹੜੇ ਤੁਸੀਂ ਇਥੇ ਬੈਠੇ ਹੋ । ਇਨ੍ਹਾਂ ਵਿਚ ਇਹ ਦੱਸ ਦੇਣ, ਜੋ ਨਵਾਂ ਮਾਡਲ ਹੈ, ਇਨ੍ਹਾਂ ਵਿਚੋਂ ਕਿਸੇ ਨੇ ਕੋਈ ਜੇਲ੍ਹ ਕੱਟੀ ਹੈ । ਸਾਡਾ ਮਾਡਲ ਜਿਹੜਾ ਹੈ, ਉਸ ਨੇ ਸਾਰਿਆਂ ਨੇ ਜੇਲ੍ਹ ਕਟੀ ਹੈ । (ਵਿਘਨ)

**Mr. Speaker :** Order please order.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਮੈਂ ਨਹੀਂ ਕਹਿੰਦਾ ਟ੍ਰਿਬਿਊਨ ਅਖਬਾਰ ਜਿਹੜਾ ਹੈ, ਉਹ ਮੈਂ ਸਮਝਦਾ ਹਾਂ ਕਿ ਬਹੁਤ ਹੀ ਅੱਛਾ ਹੈ ਅਤੇ ਕਿਸੇ ਦੀ ਰਿਆਇਤ ਨਹੀਂ ਕਰਦਾ । ਮੈਂ ਅਖਬਾਰ ਦੀ ਕਟਿੰਗ ਵੀ ਦੇ ਦੇਵਾਂਗਾ ਪਰ ਇਨ੍ਹਾਂ ਦੇ ਡਿਪਾਰਟਮੈਂਟ ਵਲੋਂ ਵੀ ਕਟਿੰਗ ਦਿੱਤੀਆਂ ਹੋਣਗੀਆਂ । ਸਪੀਕਰ ਸਾਹਿਬ, ਮਾਫ ਕਰਨਾ ਉਨ੍ਹਾਂ ਨੇ ਜਾਤੀ ਲਿਖਿਆ ਹੈ, ਗੱਲ ਪੜ੍ਹਨੀ ਪੈਂਦੀ ਹੈ ਪਰ ਮੈਂ ਜਾਤੀ ਗੱਲ ਨਹੀਂ ਕਰਦਾ ।

"Captain Amarinder Singh looks immaturist in his actions". He does not have to be a poor carbon copy of the former Chief Minister, Mr. Badal".

ਹੋਰ ਉਨ੍ਹਾਂ ਨੇ ਕੀ ਲਿਖਿਆ ਹੈ ਕਿ :—

"He needs not behave like a Madari".

ਅਫਸੋਸ ਹੈ ਕਿ ਮੈਨੂੰ ਇਹ ਲਫ਼ਜ਼ ਕਹਿਣੇ ਪੈ ਗਏ ਪਰ ਐਗਜ਼ੈਕਟ ਆਹ ਮੇਰੇ ਕੋਲ ਉਨ੍ਹਾਂ ਦਾ ਆਰਟੀਕਲ ਹੈ। ਇਹ ਜਿਹੜਾ ਇਨ੍ਹਾਂ ਨੇ ਧਰਨਾ ਮਾਰਿਆ ਹੈ। ਜਦੋਂ ਧਰਨਾ ਵੱਜ ਗਿਆ ਤਾਂ ਨਾਲੇ ਦੀ ਨਾਲ 20 ਰੁਪਏ ਤੁਹਾਡੇ ਧਰਨੇ ਨਾਲ ਵੱਧ ਗਏ ਪਰ ਅਖਬਾਰ ਇਹ ਹੈ, ਉਨ੍ਹਾਂ ਨੇ ਲਿਖਿਆ ਹੈ :— "Some official/officers are men of straw. They cannot be even accused of being clean."

ਇਸ ਲਈ ਸਰਦਾਰ ਅਮਰਿੰਦਰ ਸਿੰਘ ਜੀ ਬਚੋ, ਇਨ੍ਹਾਂ ਐਡਵਾਈਜ਼ਰਾਂ ਤੋਂ। ਅਸੀਂ ਕਿਸੇ ਜਾਤ ਦੇ ਖਿਲਾਫ ਨਹੀਂ ਪਰ ਸਾਨੂੰ ਵੀ ਇਸ ਤਰ੍ਹਾਂ ਦੀਆਂ ਐਡਵਾਈਸਾਂ ਦਿੰਦੇ ਹਨ।

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਅੱਜ ਜਿਹੜੇ ਗਲਤ ਕੰਮ ਤੁਹਾਡੇ ਕੋਲੋਂ ਕਰਵਾ ਰਹੇ ਹਨ, ਸਾਥੋਂ ਵੀ ਕਰਾਉਂਦੇ ਸਨ ਕਿ ਬਿਜਲੀ ਵਾਲਾ ਇਹ ਕਰ ਦਿਓ ਜੀ। ਰੋਡਵੇਜ਼ ਨੂੰ ਨੈਸ਼ਨੇਲਾਈਜ਼ ਕਰ ਦਿਓ। ਇਨ੍ਹਾਂ ਨੇ ਕਿਹੜਾ ਲੋਕਾਂ ਕੋਲੋਂ ਵੋਟਾਂ ਮੰਗਣੀਆਂ ਹਨ, ਨਾ ਕਿਸੇ ਕੋਲ ਜਾਣਾ ਨਾ ਆਉਣਾ। ਆਪਾਂ ਏਨੀ ਜੁਰਅਤ ਨਹੀਂ ਕਰਦੇ ਕਿ ਕੋਈ ਅਫਸਰ ਇਹੋ ਜਿਹੀਆਂ ਗੱਲਾਂ ਕਰੇ। ਇਹ ਇਕ ਮਿੰਟ ਵਿਚ ਹੀ ਬਦਲ ਜਾਂਦੇ ਹਨ। ਜਦੋਂ ਪਤਾ ਲਗਾ ਕਿ ਮੇਰੀ ਸਰਕਾਰ ਨਹੀਂ, ਸਾਰੇ ਤੁਹਾਡੇ ਵੱਲ ਭੱਜ ਗਏ, ਜਿਸ ਦਿਨ ਤੁਹਾਡੀ ਨਾ ਰਹੀ, ਸਾਰੇ ਇਧਰ ਆ ਜਾਣਗੇ। ਇਸ ਕਰਕੇ ਇਨ੍ਹਾਂ ਦੀਆਂ ਰਾਇਆਂ ਤੇ, ਇਨ੍ਹਾਂ ਦੀਆਂ ਸਲਾਹਾਂ ਤੇ ਚਲੋਗੇ ਤਾਂ ਮਾਰੇ ਜਾਓਗੇ। ਬਾਜਵਾ ਸਾਹਿਬ, ਗੁੱਸਾ ਨਾ ਕਰਿਓ। ਕੈਪਟਨ ਸਾਹਿਬ, ਆਹ ਜਿਹੜੇ ਤੁਸੀਂ ਬਠਾਏ ਹਨ, ਸੱਜੇ, ਖੱਬੇ, ਰਾਹੂ, ਕੇਤੂ (ਹਾਸਾ) ਇਹ ਵੀ ਤੁਹਾਨੂੰ ਲੈ ਡੁਬਣਗੇ। ਮੈਂ ਤਾਂ ਸੱਚੀਆਂ ਗੱਲਾਂ ਕਰਨੀਆਂ ਹਨ ਕਿਉਂਕਿ ਜਦੋਂ ਮੂਡ ਹੁੰਦਾ ਹੈ ਤਾਂ ਚੱਕ ਦਿਓ, ਮਹਾਰਾਜ ਸਾਹਿਬ, ਚੱਕ ਦਿਓ ਕੰਮ ਨੂੰ, ਨਾਂ ਖੱਟ ਜਾਓਗੇ, ਨਾਂ ਖੱਟ ਜਾਓਗੇ, ਇਨ੍ਹਾਂ ਨੂੰ ਸੁੱਟ ਦਿਓ ਜੇਲ੍ਹਾਂ ਵਿਚ। ਅਕਾਲੀਆਂ ਨੂੰ ਜੇਲ੍ਹਾਂ ਵਿਚ ਕੀ ਹੁੰਦਾ ਹੈ। ਸਾਡੇ ਤਾਂ ਜੱਥੇਦਾਰ ਇਹੋ ਜਿਹੇ ਹਨ, ਇਕ ਦਿਨ ਗੌਰਮਿੰਟ ਸੀ ਮਾੜੀ ਤਾਂ ਉਦੋਂ 2-3 ਜੱਥੇਦਾਰ ਆਏ ਅਤੇ ਕਹਿਣ ਲਗੇ ਬਾਦਲ ਸਾਹਿਬ, ਤੁਸੀਂ ਮੋਰਚਾ ਕਦੋਂ ਲਾਉਣਾ ਹੈ। (ਵਿਘਨ) ਹੁਣ ਤਾਂ ਤੁਹਾਨੂੰ ਇੰਡਸਟਰੀ ਮਿਲ ਗਈ ਹੈ।

**ਸਾਇੰਸ ਤੇ ਟੈਕਨਾਲੋਜੀ ਅਤੇ ਉਦਯੋਗ ਮੰਤਰੀ :** ਪੁਆਇੰਟ ਆਫ ਆਰਡਰ......(ਵਿਘਨ)

**ਮਾਨਯੋਗ ਸਪੀਕਰ :** ਹੈਨਰੀ ਜੀ, ਬੈਠੋ। ਬਾਦਲ ਸਾਹਿਬ ਬੋਲ ਰਹੇ ਹਨ Henry Sahib, Please, No interruption.

**ਮਾਨਯੋਗ ਸਪੀਕਰ :** ਹੈਨਰੀ ਸਾਹਿਬ, ਤੁਸੀਂ ਇੰਟਰੱਪਟ ਨਾ ਕਰੋ। ਫੇਰ ਸੀ.ਐਮ. ਸਾਹਿਬ ਨੇ ਬੋਲਣਾ ਹੈ। ਤੁਸੀਂ ਬੈਠੋ।

**ਸਾਇੰਸ ਤੇ ਟੈਕਨਾਲੋਜੀ ਅਤੇ ਉਦਯੋਗ ਮੰਤਰੀ :** ** **

**ਮਾਨਯੋਗ ਸਪੀਕਰ :** ਹੈਨਰੀ ਸਾਹਿਬ, ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। ਹੈਨਰੀ ਸਾਹਿਬ ਬੈਠੋ। ਹਾਂ ਜੀ, ਬਾਦਲ ਸਾਹਿਬ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜਾ ਇਕ ਵਾਰ ਐਫ.ਸੀ.ਆਈ. ਨੇ ਕਹਿ ਦਿੱਤਾ ਸੀ, ਸੈਂਟਰ ਦੇ ਫਾਈਨਾਂਸ ਮਨਿਸਟਰ ਨੇ ਕਹਿ ਦਿੱਤਾ ਸੀ ਕਿ ਐਫ.ਸੀ.ਆਈ. ਪ੍ਰੋਕਿਓਰਮੈਂਟ ਨਹੀਂ ਕਰੇਗੀ। ਸਾਨੂੰ ਪਤਾ ਸੀ ਕਿ ਇਹ ਜਿਹੜਾ ਫੈਸਲਾ ਹੈ, ਇਹ ਪੰਜਾਬ ਲਈ ਮਾਰੂ ਫੈਸਲਾ ਹੈ, ਅਸੀਂ ਉਥੇ ਜਾ ਕੇ ਉਸ ਫੈਸਲੇ ਨੂੰ ਰੁਕਵਾਇਆ ਅਤੇ ਕਿਹਾ ਕਿ ਇਸ ਤਰ੍ਹਾਂ ਤੁਸੀਂ ਨਹੀਂ ਕਰ ਸਕਦੇ। ਐਫ.ਸੀ.ਆਈ. ਜ਼ਰੂਰ ਖਰੀਦ ਕਰੇ ਅਤੇ ਐਫ.ਸੀ.ਆਈ. ਨੇ ਖਰੀਦ ਕੀਤੀ।

---

**Not recorded as ordered by the Chair.

ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਨੂੰ ਪਤਾ ਲਗਾ ਹੈ, ਹੁਣੇ ਇਨਾਂ ਨੇ ਕਿਹਾ ਹੈ ਕਿ ਇਹ ਸਭ ਕੁਝ ਪੁਲੀਟੀਕਲੀ ਮੋਟੀਵੇਟਿਡ ਹੈ। ਪਹਿਲਾਂ ਬਾਦਲ ਸਾਹਿਬ ਨੇ ਸੈਂਟਰ ਨੂੰ ਕਹਿ ਦਿੱਤਾ ਕਿ ਐਮ.ਐਸ.ਪੀ. ਨਾ ਦੇਣਾ। ਫੇਰ ਅਸੀਂ ਜਦੋਂ ਆਵਾਂਗੇ ਉਦੋਂ ਦੇ ਦੇਣਾ ਅਤੇ ਸਾਡੇ ਹਾਰ ਪਾ ਦੇਣਾ। ਸਪੀਕਰ ਸਾਹਿਬ, ਤੁਸੀਂ ਇਥੇ ਸਾਰਿਆਂ ਨਾਲੋਂ ਵੱਧ ਤਜਰਬੇਕਾਰ ਹੋ। ਤੁਸੀਂ ਦੱਸੋ ਕਿ ਕੀ ਹਿੰਦੁਸਤਾਨ ਦੀ ਐਗਰੀਕਲਚਰ ਦੀ ਪਾਲਿਸੀ ਇੰਡਸਟਰੀ ਦੀ ਪਾਲਿਸੀ ਕੋਈ ਇਕ ਬੰਦਾ ਬਣਾਉਂਦਾ ਹੈ ? ਕੀ ਹਿੰਦੁਸਤਾਨ ਦੀ ਸਰਕਾਰ ਮੇਰੇ ਆਖੇ ਲਗ ਕੇ ਚਲਦੀ ਹੈ ? ਹਿੰਦੁਸਤਾਨ ਦੀ ਸਰਕਾਰ ਕੋਈ ਵੀ ਹੋਵੇ, ਕੀ ਇਹੋ ਜਿਹੇ ਫੈਸਲੇ ਇਸ ਤਰ੍ਹਾਂ ਲਏ ਜਾਂਦੇ ਹਨ ? ਝੋਨਾ ਤਾਂ ਤਾਮਿਲਨਾਡੂ ਵਿਚ ਵੀ ਹੁੰਦਾ ਹੈ, ਝੋਨਾ ਤਾਂ ਹਰਿਆਣਾ ਵਿਚ ਵੀ ਹੁੰਦਾ ਹੈ, ਯੂ.ਪੀ. ਅਤੇ ਆਂਧਰਾ ਪ੍ਰਦੇਸ਼ ਵਿਚ ਵੀ ਹੁੰਦਾ ਹੈ ਅਤੇ ਹੋਰ ਕਈ ਥਾਈਂ ਹੁੰਦਾ ਹੈ। ਕੀ ਹਿੰਦੁਸਤਾਨ ਦੀ ਸਰਕਾਰ ਨੇ ਮੇਰੇ ਆਖੇ ਲਗ ਕੇ ਕਹਿਣਾ ਸੀ ਕਿ ਹਾਲੇ ਐਮ.ਐਸ.ਪੀ. ਨਾ ਡਿਕਲੇਅਰ ਕਰੋ, ਬਾਅਦ ਵਿਚ ਕਰਨਾ ਠੀਕ ਹੈ। ਆਪਣੀ ਜਿਹੜੀ ਅਸਲ ਗੱਲ ਹੈ ਕਿ ਇਨ੍ਹਾਂ ਨੇ ਤਾਂ ਦਿੱਲੀ ਜਾਣਾ ਹੀ ਨਹੀਂ। ਜੇ ਦਿੱਲੀ ਜਾਣਾ ਵੀ ਹੈ ਤਾਂ ਬੈਠੇ ਹੀ ਰਹਿਣਾ ਹੈ। ਕਿਸੇ ਨੂੰ ਆਖਣਾ ਹੀ ਨਹੀਂ। ਕਾਰਨ ਤਾਂ ਅਸਲੀ ਇਹ ਬਣਦਾ ਹੈ । ਜਦੋਂ ਮੈਨੂੰ ਪਤਾ ਲਗਾ ਕਿ ਇਹ ਕੰਮ ਤਾਂ ਹੁਣ ਹੱਥੋਂ ਬਾਹਰ ਜਾਣ ਲਗਾ ਹੈ, ਤਾਂ ਮੈਂ ਕਿਹਾ ਕਿ ਕੋਸ਼ਿਸ਼ ਤਾਂ ਕਰਨੀ ਚਾਹੀਦੀ ਹੈ। ਕੋਸ਼ਿਸ਼ ਕਰਨੀ ਤਾਂ ਆਪਣਾ ਫਰਜ਼ ਹੁੰਦਾ ਹੈ। ਉਦੋਂ ਮੈਂ ਜਾ ਕੇ ਹਫਤਾ ਦਿੱਲੀ ਰਿਹਾ। ਉਥੇ ਆਂਧਰਾ ਪ੍ਰਦੇਸ਼ ਦੇ ਸੀ.ਐਮ. ਵੀ ਆਏ ਹੋਏ ਸਨ। ਮੈਂ ਉਨ੍ਹਾਂ ਨੂੰ ਕਿਹਾ ਕਿਉਂਕਿ ਪਿਛਲੀ ਵਾਰੀ ਵੀ ਅਸੀਂ ਤਿੰਨਾਂ ਨੇ, ਮੈਂ, ਚੌਟਾਲਾ ਸਾਹਿਬ ਅਤੇ ਚੰਦਰ ਬਾਬੂ ਨਾਇਡੂ ਜੀ ਨੇ ਮਿਲ ਕੇ ਕਿਹਾ ਸੀ ਅਤੇ ਸਾਡੀ ਗੱਲ ਬਣ ਗਈ ਸੀ। ਮੈਂ ਯਾਦ ਕਰਾਉਂਦਾ ਹਾਂ, ਇਕ ਹੋਰ ਗੱਲ ਹੈ। ਜਦੋਂ ਕਣਕ ਦਾ ਭਾਅ ਐਗਰੀਕਲਚਰ ਪ੍ਰਾਈਸ ਕਮਿਸ਼ਨ ਨੇ 60/- ਰੁਪਏ ਘੱਟ ਦੇਣ ਦਾ ਐਲਾਨ ਕਰ ਦਿੱਤਾ ਸੀ। ਉਦੋਂ ਵੀ ਮੇਰੇ ਕੋਲ ਯੂਨੀਅਨਾਂ ਵਾਲੇ ਆਏ ਅਤੇ ਕਹਿਣ ਲਗੇ ਕਿ ਬਾਦਲ ਸਾਹਿਬ, ਇਹ ਕੀ ਹੋਣ ਲੱਗਾ ਹੈ। ਮੈਂ ਕਿਹਾ ਸੀ ਕਿ ਤੁਸੀਂ ਫਿਕਰ ਨਾ ਕਰੋ। ਅਸੀਂ ਭਾਅ ਘਟਣ ਨਹੀਂ ਦਿੰਦੇ, ਇਹ ਅਕਾਲੀ ਦਲ ਹੈ। ਇਹ ਕੋਈ ਕਾਂਗਰਸ ਪਾਰਟੀ ਨਹੀਂ। ਤੁਸੀਂ ਸਾਡਾ ਨਜ਼ਾਰਾ ਦੇਖਣਾ। ਉਦੋਂ ਅਸੀਂ ਭਾਅ 60/- ਰੁਪਏ ਘਟਣ ਤਾਂ ਕੀ ਦੇਣਾ ਸੀ, ਅਸੀਂ 60/- ਰੁਪਏ ਵਿਚ ਹੋਰ 30/- ਰੁਪਏ ਐਡ ਕਰਵਾ ਕੇ 90/- ਰੁਪਏ ਹੋਰ ਭਾਅ ਵਿਚ ਵਾਧਾ ਕਰਾ ਕੇ ਆਏ। (ਥੰਪਿੰਗ)

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਨ੍ਹਾਂ ਨੇ ਬੜੀ ਚਿੰਤਾ ਪ੍ਰਗਟ ਕੀਤੀ ਹੈ ਕਿ 60% ਰੂਰਲ ਡਿਵੈਲਪਮੈਂਟ ਫੰਡ ਜਿਹੜਾ ਹੈ, ਉਹ ਘਟ ਜਾਣਾ ਹੈ। ਮੈਂ ਕਹਿੰਦਾ ਹਾਂ ਕਿ ਇਹ ਚਿੰਤਾ ਛੱਡ ਦੇਣ। ਅਸੀਂ ਉਹ ਘਟਣ ਨਹੀ ਦਿਆਂਗੇ। ਮੈਂ ਸੈਂਟਰ ਸਰਕਾਰ ਨਾਲ ਆਪ ਜਾ ਕੇ ਗੱਲ ਕੀਤੀ ਹੈ। ਪਰ ਹੁਣ ਇਹ ਨਾ ਆਖ ਦੇਣਾ ਕਿ ਬਾਦਲ ਹੁਣ ਮੁਕਰਾਉਣ ਤੁਰ ਗਿਆ। ਮੈਨੂੰ ਇਹੀ ਦੱਸ ਦੇਣ ਕਿ ਮੈਂ ਉਥੇ ਜਾਵਾਂ ਕਿ ਨਾ ਜਾਵਾਂ। ਮੈਨੂੰ ਆਪਣੇ ਨਾਲ ਲੈ ਜਾਇਆ ਕਰੋ। ਮੈਂ ਵੀ ਹੈਲੀਕਾਪਟਰ ਦਾ ਇਕ ਅੱਧਾ ਝੂਟਾ ਲੈ ਲਵਾਂਗਾ। ਮੈਨੂੰ ਕੀ ਹੈ, ਜਿਥੇ ਮਰਜ਼ੀ ਲੈ ਚਲੋ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਤੁਸੀਂ ਆਪਣੀ ਸਰਕਾਰ ਦੀ ਗੱਲ ਤਾਂ ਕਰ ਲਈ। ਹੁਣ ਕੀ ਕਰਨਾ ਚਾਹੀਦਾ ਹੈ, ਇਹ ਦੱਸੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ Charity begins at home. ਦੂਜਿਆਂ ਕੋਲ ਜਾ ਕੇ ਕਹਿਣਾ ਕਿ ਇਹ ਵੀ ਕਰ ਦਿਓ, ਉਹ ਵੀ ਕਰ ਦਿਓ। ਧਰਨਾ ਵੀ ਲਾ ਲਿਆ, ਉਹ ਵੀ 5 ਮਿੰਟ ਦਾ ਧਰਨਾ। ਇਕ ਦਿਨ ਵਿਚ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਲਾ ਲਿਆ ਅਤੇ ਨਹੁੰ ਨੂੰ ਖੂਨ ਲਗਾ ਕੇ ਸ਼ਹੀਦ ਬਣ ਗਏ। ਪਹਿਲਾਂ ਅਰੈਸਟਿਡ, ਫੇਰ ਰਿਲੀਜ਼ਡ, 2-3 ਮਿੰਟ ਲਗੇ ਹੋਣੇ ਹਨ। ਆਪ ਵੀ ਕੁਝ ਹੱਥ ਪੈਰ ਹਿਲਾਈਏ ਕਿ ਕੁਝ ਸਟੇਟ ਦਾ ਬਣੇ ਜਾਂ ਸੈਂਟਰ ਨੂੰ ਹੀ ਨਿੰਦੀ ਜਾਣਾ ਹੈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਕੀਤੇ ਵਾਇਦੇ ਕਿਹੜੇ ਪੂਰੇ ਕਰ ਦਿੱਤੇ ? ਇਕ ਵੀ ਵਾਇਦਾ ਪੂਰਾ ਨਹੀਂ ਕੀਤਾ। ਮੈਂ ਬੇਨਤੀ ਕਰਦਾ ਹਾਂ, ਤੁਹਾਨੂੰ ਯਾਦ ਕਰਾਉਂਦਾ ਹਾਂ। ਪਹਿਲੀ ਗੱਲ ਹੈ ਕਿ ਪੰਜਾਬ ਸਰਕਾਰ ਵਲੋਂ ਝੋਨੇ ਦੀ ਫਸਲ ਲਈ ਕਿਸਾਨਾਂ ਨੂੰ ਪੂਰੀ ਬਿਜਲੀ ਮੁਹੱਈਆ ਕਰਾਉਣ ਵਿਚ ਫੇਲ੍ਹ ਹੋਣ ਕਾਰਨ ਉਨ੍ਹਾਂ ਵਲੋਂ ਫਸਲ ਨੂੰ ਪਾਲਣ ਲਈ ਕੀਤੇ ਵਾਧੂ ਖਰਚੇ ਲਈ 5,000/- ਰੁਪਏ ਪਰ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦਿੱਤਾ ਜਾਵੇ। ਇਹ ਤੁਹਾਨੂੰ ਬੇਨਤੀ ਹੈ। ਅੱਜਕਲ੍ਹ ਬਾਸਮਤੀ ਨੂੰ ਪਾਣੀ ਦੀ ਬਹੁਤ ਲੋੜ ਹੈ। ਇਹ ਗੱਲ ਗੁਰਦਾਸਪੁਰ ਅਤੇ ਅੰਮ੍ਰਿਤਸਰ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ। ਇਸ ਦੇ ਨਾਲ ਹੀ ਆਲੂਆਂ ਨੂੰ ਵੀ ਪਾਣੀ ਦੀ ਬਹੁਤ ਲੋੜ ਹੈ। ਮੇਰੇ ਕੋਲ ਆਲੂਆਂ ਵਾਲੇ ਵੀ ਆਏ ਅਤੇ ਕਹਿਣ ਲਗੇ ਕਿ ਬਾਦਲ ਸਾਹਿਬ, ਸਾਡਾ ਕੁਝ ਕਰੋ। ਸਮਰਾ ਸਾਹਿਬ ਬੈਠੇ ਹਨ। ਮੇਰੀ ਅਰਜ਼ ਸੁਣ ਲਓ। (ਵਿਘਨ) ਸਮਰਾ ਸਾਹਿਬ, ਸੱਚੀ ਗੱਲ ਨੂੰ ਸੱਚੀ ਕਹੋ ਅਤੇ ਝੂਠੀ ਨੂੰ ਝੂਠੀ ਕਹੋ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ, ਮੈਨੂੰ ਐਡਰੈਸ ਕਰੋ। ਸਮਰਾ ਸਾਹਿਬ ਨਾਲ ਸਿੱਧੀ ਗੱਲ ਨਾ ਕਰੋ, ਮੇਰੇ ਨਾਲ ਗੱਲ ਕਰੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਕਦੇ-ਕਦੇ ਉਨ੍ਹਾਂ ਨੂੰ ਵੇਖ ਤਾਂ ਲਿਆ ਕਰਾਂ ਜੀ, ਨਹੀਂ ਤਾਂ ਬੰਦਾ ਬੋਰ ਹੋ ਜਾਂਦਾ ਹੈ। (ਹਾਸਾ)

ਸੋ, ਇਕ ਤਾ 5,000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਕਿਸਾਨ ਨੂੰ ਮੁਆਵਜ਼ਾ ਦਿੱਤਾ ਜਾਵੇ। ਮੈਨੂੰ ਆਲੂਆਂ ਦੀ ਗੱਲ ਯਾਦ ਆ ਗਈ ਹੈ। ਮੇਰੇ ਕੋਲ ਸਾਰੇ ਪੋਟੈਟੋ ਗਰੋਅਰਜ਼ ਆ ਗਏ। ਕਹਿਣ ਲੱਗੇ ਕਿ ਅਸੀਂ ਤਾਂ ਮਰ ਗਏ, ਅਸੀਂ ਤਾਂ ਹੇਠਾਂ ਨੂੰ ਚਲੇ ਗਏ। ਇਸ ਵਕਤ ਕੋਆਪ੍ਰੇਟਿਵ ਮਹਿਕਮਾ ਕਿਸ ਕੋਲ ਹੈ ?

(ਇਕ ਆਵਾਜ਼ : ਸੀ.ਐਮ. ਕੋਲ ਹੈ।)

ਠੀਕ ਹੈ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਰਿਕਾਰਡ ਕਢਵਾ ਕੇ ਵੇਖ ਲਓ। ਮੈਂ ਉਸੇ ਦਿਨ ਮਾਰਕਫੈਡ ਦੇ ਐਮ.ਡੀ. ਨੂੰ ਆਰਡਰ ਕਰ ਦਿੱਤਾ ਕਿ ਤੁਸੀਂ ਦੋ ਸੌ ਰੁਪਏ ਪ੍ਰਤੀ ਬੋਰੀ ਦੇ ਹਿਸਾਬ ਨਾਲ ਆਲੂ ਖਰੀਦ ਲਓ, ਚਾਹੇ ਜਿੰਨਾ ਮਰਜ਼ੀ ਘਾਟਾ ਪੈ ਜਾਵੇ। ਅਗਲੇ ਦਿਨ ਮਾਰਕਫੈਡ ਮੰਡੀ ਵਿਚ ਗਿਆ ਅਤੇ ਆਲੂ ਖਰੀਦੇ। ਉਸ ਤੋਂ ਅਗਲੇ ਦਿਨ ਹੀ ਆਲੂਆਂ ਦੀ ਮਾਰਕੀਟ ਸਟੇਬਲ ਹੋ ਗਈ। ਸਾਰਾ ਆਲੂ ਉਸੇ ਭਾਅ ਤੇ ਵਿਕਿਆ। ਅਜੇ ਤੱਕ ਉਹ ਗੁਣ ਗਾਉਂਦੇ ਹਨ। ਇਸ ਦੇ ਬਾਰੇ ਕਿਸੇ ਨੂੰ ਰੱਤੀ ਭਰ ਵੀ ਸ਼ੱਕ ਨਹੀਂ ਹੋਣਾ ਚਾਹੀਦਾ।

ਸਪੀਕਰ ਸਾਹਿਬ, ਜਿਹੜੀ ਪਾਰਟੀ ਆਪਣੇ ਬਚਨ ਤੇ ਕਾਇਮ ਨਹੀਂ ਰਹਿ ਸਕਦੀ, ਉਹ ਜ਼ਿੰਦਾ ਨਹੀਂ ਰਹਿ ਸਕਦੀ ਅਤੇ ਜਿਹੜਾ ਬੰਦਾ ਆਪਣੇ ਬਚਨ ਤੇ ਕਾਇਮ ਨਹੀਂ ਰਹਿ ਸਕਦਾ, ਉਸ ਦਾ ਇਤਬਾਰ ਨਹੀਂ ਰਹਿ ਸਕਦਾ। ਕਾਂਗਰਸ ਪਾਰਟੀ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਲਿਖਿਆ ਸੀ ਕਿ ਜਿਸ ਤਰ੍ਹਾਂ ਬੀ.ਜੇ.ਪੀ. ਅਤੇ ਅਕਾਲੀ ਦਲ ਦੀ ਸਰਕਾਰ ਨੇ ਕਿਸਾਨਾਂ ਨੂੰ ਬਿਜਲੀ ਅਤੇ ਪਾਣੀ ਮੁਫਤ ਦਿੱਤਾ ਹੈ, ਉਸੇ ਤਰ੍ਹਾਂ ਅਸੀਂ ਵੀ ਇਹ ਸਹੂਲਤ

ਕਾਇਮ ਰੱਖਾਂਗੇ। ਜੋ ਇਹ ਚੀਜ਼ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਰੱਖੀ ਸੀ ਤਾਂ ਹੁਣ ਇਹ ਇਧਰ ਉਧਰ ਦੇ ਬਹਾਨੇ ਕਿਉਂ ਲਾਈ ਜਾ ਰਹੇ ਹਨ। ਮੈਂ ਚਾਹਵਾਂਗਾ ਕਿ ਜਦੋਂ ਸੀ.ਐਮ. ਬੋਲਣ ਤਾਂ ਉਦੋਂ ਇਹ ਕੈਟਾਗੈਰੀਕਲੀ ਦੱਸਣ ਕਿ ਜਿਹੜਾ ਬਿਜਲੀ-ਪਾਣੀ ਅਸੀਂ ਮੁਫਤ ਕੀਤਾ ਸੀ ਅਤੇ ਜਿਹੜਾ ਇਨ੍ਹਾਂ ਨੇ ਵੀ ਆਪਣੇ ਮੈਨੀਫੈਸਟੋ ਵਿਚ ਮੁਫਤ ਰੱਖਣ ਦਾ ਵਾਅਦਾ ਕੀਤਾ ਸੀ, ਉਸ ਤੇ ਇਹ ਕਾਇਮ ਰਹਿਣਗੇ ਜਾਂ ਨਹੀਂ? ਜੇ ਅੱਜ ਇਹ ਸੈਸ਼ਨ ਤੁਸੀਂ ਬੁਲਾਇਆ ਹੈ ਤਾਂ ਇਸ ਵਿਚ ਇਸ ਗੱਲ ਦੀ ਕਲੈਰਿਟੀ ਹੋਣੀ ਚਾਹੀਦੀ ਹੈ। ਜੇ ਕਰ ਸਕਦੇ ਹੋ ਤਾਂ ਦੱਸੋ ਅਤੇ ਜੇ ਨਹੀਂ ਕਰ ਸਕਦੇ ਤਾਂ ਜਵਾਬ ਦੇ ਦਿਓ ਕਿ ਅਸੀਂ ਨਹੀਂ ਕਰ ਸਕਦੇ ਤਾਂ ਕਿ ਅਸਲ ਗੱਲ ਦਾ ਪਤਾ ਲੱਗ ਜਾਵੇ। ਐਵੇਂ ਕੋਈ ਨਾ ਕੋਈ ਬਹਾਨਾ ਲਾ ਕੇ ਇਹ 2-2, 3-3 ਮਹੀਨੇ ਟਪਾ ਜਾਂਦੇ ਹਨ।

ਇਸ ਤੋਂ ਅੱਗੇ ਮੈਂ ਇਹ ਵੀ ਮਤੇ ਵਿਚ ਐਡ ਕਰਨਾ ਚਾਹੁੰਦਾ ਹਾਂ ਕਿ ਇਹ ਸਦਨ ਕੇਂਦਰ ਸਰਕਾਰ ਵੱਲੋਂ ਇਸ ਸਾਲ ਦੀ ਫਸਲ ਉਤੇ 20/- ਰੁਪਏ ਪ੍ਰਤੀ ਕੁਇੰਟਲ ਐਲਾਨੀ ਗਈ ਰਾਹਤ ਦੀ ਪ੍ਰਸ਼ੰਸਾ ਕਰਦਾ ਹੈ ਤੇ ਇਹ ਵੀ ਮੰਗ ਕਰਦਾ ਹੈ ਕਿ ਇਸ ਮਾਮਲੇ ਵਿਚ ਹੋਰ ਵੀ ਉਦਾਰਤਾ ਦਿਖਾਈ ਜਾਵੇ। ਅਗਲੀ ਗੱਲ, ਇਹ ਸਦਨ ਮੰਗ ਕਰਦਾ ਹੈ ਕਿ ਝੋਨੇ ਤੇ ਹੋਰ ਸਾਰੀਆਂ ਫਸਲਾਂ ਦੇ ਘੱਟੋ ਘੱਟ ਮੁੱਲ ਨੂੰ ਓਵਰਆਲ ਕੀਮਤ ਸੂਚਕ ਅੰਕ ਨਾਲ ਜੋੜਿਆ ਜਾਵੇ। ਅਸਲ ਪੁਆੜਾ ਤਾਂ ਉਦੋਂ ਹੀ ਮੁੱਕਣਾ ਹੈ ਜਦੋਂ ਘੱਟੋਂ ਘੱਟ ਮੁੱਲ ਨੂੰ ਪ੍ਰਾਈਸ ਇੰਡੈਕਸ ਨਾਲ ਜੋੜਿਆ ਜਾਵੇਗਾ। ਨਹੀਂ ਤਾਂ ਹਰ ਸਾਲ ਇਸ ਤਰ੍ਹਾਂ ਦੀਆਂ ਮੁਸ਼ਕਲਾਂ ਆਉਂਦੀਆਂ ਰਹਿਣੀਆਂ ਹਨ।

ਕੀੜੇਮਾਰ ਦਵਾਈਆਂ ਅਤੇ ਫਰਟੇਲਾਈਜ਼ਰ ਤੇ ਸੇਲਜ ਟੈਕਸ ਵਧਾ ਕੇ 8% ਕਰ ਦਿੱਤਾ ਗਿਆ ਹੈ। ਜ਼ੀਰੋ ਤੋਂ 4% ਅਤੇ ਫਿਰ 4% ਤੋਂ 8% ਕਰ ਦਿੱਤਾ ਗਿਆ ਹੈ। ਅਸੀਂ ਚਾਹੁੰਦੇ ਹਾਂ ਕਿ ਸਰਕਾਰ ਇਹ ਐਲਾਨ ਕਰੇ ਕਿ ਅਸੀਂ ਇਹ ਵਾਧਾ ਵਾਪਸ ਲੈਂਦੇ ਹਾਂ। ਜਿਹੜਾ ਕੰਮ ਤੁਸੀਂ ਆਪਣੇ ਲੈਵਲ ਤੇ ਕਰ ਸਕਦੇ ਹੋ, ਉਹ ਤਾਂ ਕਰੋ। ਐਵੇਂ ਸੈਂਟਰ ਦੇ ਮੋਢੇ ਤੇ ਬੰਦੂਕ ਰੱਖਣ ਦਾ ਕੀ ਫਾਇਦਾ ਹੈ। ਟੀ.ਵੀ. ਵਾਲੇ ਜਦੋਂ ਇਹ ਗੱਲਾਂ ਲੋਕਾਂ ਨੂੰ ਦੱਸਣਗੇ ਤਾਂ ਫਿਰ ਤੁਸੀਂ ਵੀ ਸੋਚੋਗੇ ਕਿ ਅਸੀਂ ਕਾਹਦੇ ਤੋਂ ਇਹ ਸੈਸ਼ਨ ਬੁਲਾ ਲਿਆ ਹੈ ਅਤੇ ਇਹ ਕਿ ਇਹ ਤਾਂ ਉਲਟਾ ਸਾਡੇ ਤੇ ਹੀ ਪੈ ਗਿਆ ਹੈ।

ਅਗਲਾ ਪੁਆਇੰਟ ਕਿਸਾਨਾਂ ਵੱਲੋਂ ਸਹਿਕਾਰੀ ਸੰਸਥਾਵਾਂ ਤੋਂ ਖੇਤੀਬਾੜੀ ਲਈ ਲਏ ਕਰਜ਼ਿਆਂ ਦੀ ਵਸੂਲੀ ਤੁਰੰਤ ਰੋਕੀ ਜਾਵੇ। ਘੱਟੋ ਘੱਟ ਸਹਿਕਾਰੀ ਮਹਿਕਮੇ ਦੇ ਜਿਹੜੇ ਕਰਜ਼ੇ ਹਨ, ਉਨ੍ਹਾਂ ਦੀ ਵਸੂਲੀ ਤੁਰੰਤ ਬੰਦ ਕੀਤੀ ਜਾਵੇ ਅਤੇ ਉਸ ਦਾ ਇੰਟਰਸਟ ਵੇਵ-ਆਫ ਕੀਤਾ ਜਾਵੇ।

ਰਾਜ ਵਿਚ ਸੋਕੇ ਕਰਕੇ ਕਿਸਾਨਾਂ ਤੇ ਪਏ ਭਾਰੀ ਵਿੱਤੀ ਸੰਕਟ ਨੂੰ ਮੁੱਖ ਰੱਖਦੇ ਹੋਏ ਸਹਿਕਾਰੀ ਸੰਸਥਾਵਾਂ ਵੱਲੋਂ ਦਿੱਤੇ ਗਏ ਕਰਜ਼ਿਆਂ ਤੇ ਵਿਆਜ ਮੁਆਫ ਕੀਤਾ ਜਾਵੇ।

ਰਾਜ ਵਿਚ ਸੋਕੇ ਕਰਕੇ ਖੇਤੀ ਦੇ ਨੁਕਸਾਨ ਨਾਲ ਖੇਤ ਮਜ਼ਦੂਰ ਤੇ ਦਲਿਤ ਵਰਗ ਤੇ ਬਹੁਤ ਮਾੜਾ ਅਸਰ ਪਿਆ ਹੈ। ਇਸ ਲਈ ਖੇਤ ਮਜ਼ਦੂਰ ਅਤੇ ਦਲਿਤ ਵਰਗ ਨੂੰ, ਜੋ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਖੇਤੀ ਨਾਲ ਜੁੜੇ ਹੋਏ ਹਨ, ਢੁਕਵਾਂ ਨਕਦ ਮੁਆਵਜ਼ਾ ਦਿੱਤਾ ਜਾਂਵੇ। ਸੀ.ਐਮ. ਸਾਹਿਬ, ਇਹ ਸਾਰੇ ਪੁਆਇੰਟਸ ਨੋਟ ਕਰ ਲਓ, ਜਦੋਂ ਤੁਸੀਂ ਆਪਣੀ ਸਪੀਚ ਦੇਣੀ ਹੈ ਉਦੋਂ ਤੁਸੀਂ ਇਨ੍ਹਾਂ ਦਾ ਜਵਾਬ ਵੀ ਦੇਣਾ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਦਿੱਲੀ ਵਾਲਿਆਂ ਦਾ ਨੁਕਸ ਕੱਢੀ ਜਾਂਦੇ ਹਨ ਕਿ ਉਹ ਆਹ ਨਹੀਂ ਕਰਦੇ, ਉਹ ਨਹੀਂ ਕਰਦੇ ਅਤੇ ਜਿਹੜਾ ਇਨ੍ਹਾਂ ਦਾ ਆਪਣਾ ਫਰਜ਼ ਬਣਦਾ ਹੈ, ਇਹ ਉਹ ਕਿਉਂ ਨਹੀਂ ਕਰਦੇ। ਗੰਨੇ ਦਾ ਭਾਅ ਤਾਂ ਸੈਂਟਰ ਨਹੀਂ ਫਿਕਸ ਕਰਦਾ। ਗੰਨੇ ਦਾ ਭਾਅ ਪਿਛਲੇ ਕਈ ਸਾਲਾਂ ਤੋਂ ਨਹੀਂ ਵਧਿਆ ਸੀ, ਅਸੀਂ ਪਹਿਲੀ ਵਾਰ ਉਹ ਭਾਅ ਵਧਾ ਕੇ 100/- ਰੁਪਏ ਕੁਇੰਟਲ ਕੀਤਾ ਸੀ। ਹਰਿਆਣਾ ਨੇ ਉਹ 110/- ਰੁਪਏ ਪ੍ਰਤੀ ਕੁਇੰਟਲ ਕਰ ਦਿੱਤਾ। ਜੇ ਹਰਿਆਣਾ ਇਹ ਭਾਅ ਦੇ ਸਕਦਾ ਹੈ ਤਾਂ ਤੁਸੀਂ ਕਿਉਂ ਨਹੀਂ ਦੇ ਸਕਦੇ। ਇਹ ਭਾਅ 120/- ਰੁਪਏ ਕੁਇੰਟਲ ਦਿੱਤਾ ਜਾਵੇ। ਗੰਨੇ ਦੀ ਕੀਮਤ ਦਾ ਕਿਸਾਨਾਂ ਦਾ ਕਰੋੜਾਂ ਰੁਪਏ ਦਾ ਬਕਾਇਆ ਪਿਆ ਹੈ। ਉਹ ਬਕਾਇਆ ਤੁਰੰਤ ਦਿੱਤਾ ਜਾਵੇ। ਕਿਸਾਨ ਨੂੰ ਜੇਕਰ 10 ਦਿਨ ਵੀ ਆਪਣਾ ਪੈਸਾ ਨਾ ਮਿਲੇ ਤਾਂ ਉਸ ਨੂੰ ਬੜੀ ਤਕਲੀਫ ਹੁੰਦੀ ਹੈ। ਇਸ ਕਰਕੇ ਪੰਜਾਬ ਸਰਕਾਰ ਗੰਨੇ ਦੇ ਘੱਟੋ ਘੱਟ ਖਰੀਦ ਮੁੱਲ ਦਾ ਤੁਰੰਤ ਐਲਾਨ ਅਤੇ ਕਿਸਾਨਾਂ ਦੇ ਗੰਨੇ ਦੀ ਕੀਮਤ ਦੇ ਭਾਰੀ ਬਕਾਏ ਦੀ 15 ਦਿਨਾਂ ਦੇ ਅੰਦਰ ਅੰਦਰ ਅਦਾਇਗੀ ਕਰਨ ਦਾ ਐਲਾਨ ਕਰੇ ਅਤੇ ਇਹ ਵੀ ਐਲਾਨ ਕਰੇ ਕਿ 15 ਦਿਨਾਂ ਦੇ ਅੰਦਰ ਅਸੀਂ ਸਾਰੇ ਕਿਸਾਨਾਂ ਨੂੰ ਉਨ੍ਹਾਂ ਦੀ ਜਿਹੜੀ ਫ਼ਸਲ ਮੁੱਲ ਲਈ ਹੈ ਪਲੱਸ ਇੰਟ੍ਰੇਸਟ ਦੇਵਾਂਗੇ ਅਤੇ 120/- ਰੁਪਏ ਪ੍ਰਤੀ ਕੁਇੰਟਲ ਗੰਨੇ ਦਾ ਭਾਅ ਅਸੀਂ ਦੇਵਾਂਗੇ। ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ ਅਤੇ ਜਿਹੜਾ ਬੋਨਸ ਹੈ, ਉਹ 30/- ਰੁਪਏ ਵੀ ਦਿਓ ਪਰ ਦੇਣਾ ਇਨ੍ਹਾਂ ਨੇ ਹੈ ਨਹੀਂ। ਹਰ ਗੱਲ ਨੂੰ ਇਹ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਕਹਿ ਦਿੰਦੇ ਹਨ ਕਿ ਸਾਡੇ ਕੋਲ ਤਾਂ ਪੈਸੇ ਹੈ ਨਹੀਂ ਦੇਣ ਲਈ। ਦੇਖੋ, ਸਰਕਾਰ ਇਹ ਨਹੀਂ ਕਹਿ ਸਕਦੀ। ਕੀ ਅਸੀਂ ਕਦੇ ਕਿਹਾ ਸੀ, ਅਸੀਂ ਕਦੇ ਨਹੀਂ ਕਿਹਾ। ਪੰਜ ਸਾਲ ਅਸੀਂ ਰਾਜ ਕੀਤਾ ਹੈ। ਕੀ ਅਸੀਂ ਕਦੇ ਕੋਈ ਸਟੇਟਮੈਂਟ ਦਿੱਤੀ ਕਿ ਸਾਡੇ ਕੋਲ ਪੈਸਾ ਹੈ ਨਹੀਂ। ਅਸੀਂ ਆਖਦੇ ਸੀ ਕਿ ਸਾਡੇ ਕੋਲ ਖੁੱਲ੍ਹੇ ਪੈਸੇ ਹਨ, ਤੁਸੀਂ ਲੈਣ ਵਾਲੇ ਲਿਆਓ। ਅਸੀਂ ਸੰਗਤ ਦਰਸ਼ਨ ਕਰਦੇ ਸੀ। ਹੁਣ ਇਹ ਕਹਿੰਦੇ ਹਨ ਕਿ ਅਸੀਂ ਬਾਦਲ ਦੀ ਇਨਕੁਆਰੀ ਕਰਨੀ ਹੈ। ਮੈਂ ਕਹਿੰਦਾ ਹਾਂ ਕਿ ਕਰ ਲਓ। ਮੈਂ ਕੋਈ ਚੈਕ ਆਪਣੀਆਂ ਜੇਬਾਂ ਵਿੱਚ ਤਾਂ ਪਾ ਕੇ ਲੈ ਨਹੀਂ ਗਿਆ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਚੀਫ ਮਨਿਸਟਰ ਚੁਣਿਆ ਹੋਇਆ, ਕਿਸੇ ਚੁਣੀ ਪੰਚਾਇਤ ਨੂੰ ਪਿੰਡ ਦੀ ਡਿਵੈਲਪਮੈਂਟ ਕਰਨ ਬਾਰੇ ਕੋਈ ਫੰਡ ਜਾਂ ਚੈਕ ਨਹੀਂ ਦੇ ਸਕਦਾ। ਤੁਹਾਡੇ ਕੋਲ ਵੀ ਤਾਂ ਅਰਬਨ ਡਿਵੈਲਪਮੈਂਟ ਫੰਡ, ਰੂਰਲ ਡਿਵੈਲਪਮੈਂਟ ਫੰਡ ਹੋਣਗੇ, ਤੁਸੀਂ ਵੀ ਦੇਵੋਗੇ ਡਿਵੈਲਪਮੈਂਟ ਦੇ ਕੰਮਾਂ ਵਾਸਤੇ। ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਜਿਹੜੀਆਂ 10 ਗੱਲਾਂ ਮੈਂ ਤੁਹਾਨੂੰ ਦੱਸੀਆਂ ਹਨ, ਉਹ ਤਾਂ ਤੁਸੀਂ ਆਪ ਕਰ ਸਕਦੇ ਹੋ। ਬਾਕੀ ਅਸੀਂ ਵੀ ਸੈਂਟਰ ਕੋਲ ਫੇਰ ਜਾਵਾਂਗੇ ਔਰ ਉਨ੍ਹਾਂ ਨੂੰ ਕਹਾਂਗੇ ਕਿ ਕਿਸਾਨਾਂ ਵਾਸਤੇ ਕੁਝ ਹੋਰ ਰਿਆਇਤਾਂ ਦਿਓ ਤਾਂ ਕਿ ...........

**ਸਰਦਾਰ ਗੁਰਦੇਵ ਸਿੰਘ ਬਾਦਲ** : ਝੋਨੇ ਦੇ ਬੋਨਸ ਬਾਰੇ, 30/- ਰੁਪਏ ਦੇਣ ਬਾਰੇ ਵੀ ਕਹਿ ਦਿੰਦੇ, ਉਹ ਵੀ ਦੇਣਾ ਜ਼ਰੂਰੀ ਹੈ। (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਬੋਨਸ ਵੀ 30/- ਰੁਪਏ ਦਿਵਾਉਣਾ ਚਾਹੀਦਾ ਹੈ। ਇਨ੍ਹਾਂ ਦੀ ਗੱਲ ਠੀਕ ਹੈ, ਮੰਨਣੀ ਚਾਹੀਦੀ ਹੈ। ਇਹ ਸਾਡੇ ਐਗਰੀਕਲਚਰ

ਮਨਿਸਟਰ ਰਹੇ ਹਨ। ਮੈਂ ਅੰਤ ਵਿੱਚ ਇਹ ਵੀ ਕਹਿੰਦਾ ਹਾਂ ਕਿ ਜੇ ਕਿਸੇ ਦੀ ਸ਼ਾਨ ਦੇ ਖਿਲਾਫ ਬੋਲਦੇ ਹੋਏ ਮੈਥੋਂ ਕੋਈ ਲਫਜ਼ ਕਿਹਾ ਗਿਆ ਹੋਵੇ ਤਾਂ ਮੈਂ ਉਸ ਲਈ ਮੁਆਫੀ ਵੀ ਮੰਗਦਾ ਹਾਂ ਕਿਉਂਕਿ ਮੇਰੇ ਦਿਲ ਵਿੱਚ, ਮੇਰੇ ਮਨ ਵਿੱਚ ਕਿਸਾਨ ਵਾਸਤੇ, ਪੰਜਾਬ ਦੇ ਹਿਤਾਂ ਵਾਸਤੇ ਬਹੁਤ ਹਮਦਰਦੀ ਹੈ। ਅਕਾਲੀ ਪਾਰਟੀ ਨੇ ਹਮੇਸ਼ਾ ਹੀ ਕਿਸਾਨ ਦੇ ਹਿਤਾਂ ਵਾਸਤੇ, ਦੇਸ਼ ਦੇ ਹਿਤਾਂ ਵਾਸਤੇ ਲੜਾਈਆਂ ਲੜੀਆਂ ਹਨ, ਐਮਰਜੰਸੀ ਵੇਲੇ ਵੀ ਲੜਾਈਆਂ ਲੜੀਆਂ ਅਤੇ ਪੰਜਾਬ ਦੇ ਹਿਤਾਂ ਲਈ, ਪੰਜਾਬ ਦੇ ਪਾਣੀਆਂ ਲਈ ਅਸੀਂ ਸੰਘਰਸ਼ ਕੀਤੇ ਹਨ। ਅੱਜ ਤੱਕ ਸਾਡੇ ਦਿਲ ਵਿੱਚ ਇਨ੍ਹਾਂ ਦੇ ਪ੍ਰਤੀ ਬਹੁਤ ਦਰਦ ਹੈ। ਮੈਂ ਤਾਂ ਇਕ ਵਾਰ ਫਿਰ ਕਹਾਂਗਾ ਕਿ ਜਿੱਥੇ ਸਾਡੀ ਲੋੜ ਹੋਵੇ ਉਥੇ ਸਾਨੂੰ ਹਾਕ ਮਾਰ ਲਿਆ ਕਰੋ, ਅਸੀਂ ਹਰ ਤਰ੍ਹਾਂ ਨਾਲ ਪੰਜਾਬ ਦੇ ਹਿਤਾਂ ਦੀ ਰਾਖੀ ਕਰਨ ਲਈ ਸਹਿਯੋਗ ਦੇਣ ਲਈ ਤਿਆਰ ਹਾਂ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। (ਵਿਰੋਧੀ ਪਾਰਟੀਆਂ ਵੱਲੋਂ ਥੰਪਿੰਗ)

**ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ)** : ਸਪੀਕਰ ਸਾਹਿਬ, ਅੱਜ ਦੇ ਇਜਲਾਸ ਵਿੱਚ ਇਕ ਮਤਾ ਪੇਸ਼ ਕੀਤਾ ਗਿਆ ਹੈ ਔਰ ਮਤੇ ਦੇ ਨਾਲ-ਨਾਲ ਮਾਨਯੋਗ ਫਾਇਨਾਂਸ ਮਨਿਸਟਰ ਨੇ ਕੁਝ ਫੈਕਟਸ ਐਂਡ ਫਿਗਰਜ਼ ਸਦਨ ਦੇ ਸਾਹਮਣੇ ਰੱਖੇ ਹਨ। ਉਨ੍ਹਾਂ ਦੱਸਿਆ ਹੈ ਕਿ ਕਿੰਨੀਆਂ ਐਫਰਟਸ ਕੇਂਦਰ ਸਰਕਾਰ ਕੋਲ ਜਾ ਕੇ ਸਰਕਾਰ ਨੇ ਕੀਤੀਆਂ ਅਤੇ ਕਿੰਨੀਆਂ ਚਿੱਠੀਆਂ ਲਿਖੀਆਂ ਕਿ ਇਹ ਜਿਹੜੀ ਸਪੋਰਟ ਪ੍ਰਾਈਸ ਹੈ, ਇਹ ਡਿਕਲੇਅਰ ਕੀਤੀ ਜਾਵੇ। 18 ਜੂਨ ਦੀ ਚਿੱਠੀ, 5 ਜੁਲਾਈ ਨੂੰ ਸਕੱਤਰ ਸਾਹਿਬ ਜਾ ਕੇ ਮਿਲੇ. 18 ਜੁਲਾਈ ਨੂੰ ਫਿਰ ਇਕ ਚਿੱਠੀ ਲਿਖੀ ਗਈ, ਫੇਰ 23 ਜੁਲਾਈ ਨੂੰ ਸੀ.ਐਮ. ਸਾਹਿਬ ਆਪ ਜਾ ਕੇ ਮਿਲੇ। ਲੇਕਿਨ ਮਾਨਯੋਗ ਸਪੀਕਰ ਸਾਹਿਬ ਜੋ ਇਨ੍ਹਾਂ ਨੇ ਅੱਜ ਫਿਰ ਅਮੈਂਡਮੈਂਟ ਪੇਸ਼ ਕੀਤੀ ਹੈ, ਉਹ 11 ਅਕਤੂਬਰ ਦੀ ਹੈ। ਉਸ ਵਿੱਚ ਸਦਨ ਤੋਂ ਮੰਗ ਕੀਤੀ ਹੈ ਕਿ ਪੰਜਾਬ ਸਰਕਾਰ ਕੇਂਦਰ ਸਰਕਾਰ ਨੂੰ ਇਕ ਮੁਕੰਮਲ ਅਤੇ ਵਿਸਤ੍ਰਿਤ ਰਿਪੋਰਟ ਪੇਸ਼ ਕਰੇ। ਇਸ ਦਾ ਮਤਲਬ ਇਹ ਜ਼ਾਹਿਰ ਹੁੰਦਾ ਹੈ ਕਿ ਇਸ ਤੋਂ ਪਹਿਲਾਂ ਸਰਕਾਰ ਨੇ ਐਮ.ਐਸ.ਪੀ. ਜਾਂ ਬੋਨਸ ਲੈਣ ਲਈ ਕੋਈ ਵੀ ਕੰਮ ਨਹੀਂ ਕੀਤਾ। ਨਾ ਇਨ੍ਹਾਂ ਕੋਲ ਕੋਈ ਰਿਪੋਰਟ ਹੈ ਅਤੇ ਅੱਜ ਇਨ੍ਹਾਂ ਨੇ ਸਦਨ ਨੂੰ ਬੇਨਤੀ ਕੀਤੀ ਹੈ ਕਿ ਆਓ ਇਕੱਠੇ ਹੋ ਕੇ ਬੈਠ ਕੇ ਇਕ ਰਿਪੋਰਟ ਤਿਆਰ ਕਰੀਏ ਤਾਂ ਜਾ ਕੇ ਅਸੀਂ ਸੈਂਟਰਲ ਗੌਰਮਿੰਟ ਕੋਲੋਂ ਕੁਝ ਲੈ ਸਕਦੇ ਹਾਂ। ਦੂਸਰੀ ਗੱਲ ਜਿਸ ਦੇ ਪਿਛੋਕੜ ਵਿੱਚ ਜਾਣ ਦੀ ਲੋੜ ਹੈ, ਉਹ ਇਹ ਹੈ ਕਿ ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਦੇਸ਼ ਦੇ ਕਾਰਕੁੰਨ ਜੋ ਸਨ, ਜਿਨ੍ਹਾਂ ਨੇ ਦੇਸ਼ ਦੀ ਵਾਗਡੋਰ ਸੰਭਾਲੀ, ਉਹ ਦੇਸ਼ ਦੀ ਮਿੱਟੀ ਦੇ ਨਾਲ ਜੁੜੇ ਹੋਏ ਨਹੀਂ ਸਨ। ਉਹ ਬਾਹਰੋਂ ਪੜ੍ਹ ਕੇ ਆਏ ਹੋਏ ਸਨ ਅਤੇ ਅਮੀਰ ਖਾਨਦਾਨ ਵਿੱਚੋਂ ਸਨ। ਉਨ੍ਹਾਂ ਨੇ ਦੇਸ਼ ਨੂੰ ਰਸੀਆ ਵਾਂਗੂੰ ਰੂਪ ਦੇਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਇਕ ਸੁਪਨਾ ਲਿਆ ਕਿ ਇਸ ਦੇਸ਼ ਨੂੰ ਰਸੀਆ ਵਾਂਗ ਬਣਾ ਦੇਣਾ ਹੈ। ਉਨ੍ਹਾਂ ਨੇ ਉਸ ਤਰ੍ਹਾਂ ਦੀਆਂ ਯੋਜਨਾਵਾਂ ਬਣਾਉਣੀਆਂ ਸ਼ੁਰੂ ਕੀਤੀਆਂ। ਅੱਜ ਸਾਨੂੰ ਸਾਰਿਆਂ ਨੂੰ ਪਤਾ ਕਿ ਉਥੇ, ਉਸ ਦੇਸ਼ ਦਾ ਕੀ ਬੁਰਾ ਹਾਲ ਹੈ। ਫਿਰ ਯੋਜਨਾਵਾਂ ਬਣਾਉਣੀਆਂ ਸ਼ੁਰੂ ਹੋਈਆਂ ਕਿ ਇਸ ਦੇਸ਼ ਨੂੰ ਅਮਰੀਕਾ ਵਰਗਾ ਬਣਾ ਦੇਣਾ ਹੈ ਲੇਕਿਨ ਭਾਰਤੀ ਜਨਤਾ ਪਾਰਟੀ ਦੀ ਐਨ.ਡੀ.ਏ. ਸਰਕਾਰ, ਪਹਿਲੀ ਸਰਕਾਰ ਨੇ ਇਸ ਦੇਸ਼ ਨੂੰ ਇਹ ਦਿਸ਼ਾ ਦੇਣ ਦੀ ਕੋਸ਼ਿਸ਼ ਕੀਤੀ ਹੈ। ਇਹ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਅਸਲ ਵਿਚ ਜੇ ਦੇਸ਼ ਵਸਦਾ ਹੈ ਤਾਂ ਉਹ ਪਿੰਡਾਂ ਵਿਚ ਵਸਦਾ ਹੈ। ਇਸ ਵਾਸਤੇ ਲੋਕਾਂ ਲਈ ਯੋਜਨਾਵਾਂ ਕੇਂਦਰ ਸਰਕਾਰ ਨੇ ਬਣਾਈਆਂ ਹਨ। ਉਨ੍ਹਾਂ ਵਿਚ ਇੱਕ ਹੈ, ਪ੍ਰਧਾਨ ਮੰਤਰੀ ਪੇਂਡੂ ਸੜਕ ਯੋਜਨਾ। ਇਸ ਵਿਚ ਫੈਸਲਾ ਲਿਆ ਗਿਆ ਹੈ ਕਿ ਸਾਲ 2007 ਤੱਕ ਦੇਸ਼ ਦੇ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਸਾਰੇ ਪਿੰਡਾਂ ਅਤੇ ਬਸਤੀਆਂ ਨੂੰ ਪੱਕੀਆਂ ਸੜਕਾਂ ਨਾਲ ਜੋੜਿਆ ਜਾਵੇਗਾ। ਇਸ ਤੋਂ ਬਾਅਦ ਅਨਾਜ ਭੰਡਾਰਨ ਬਾਰੇ ਗੱਲ ਆਉਂਦੀ ਹੈ। ਸਾਡੀ ਸਰਕਾਰ ਨੇ ਡੇਢ ਸਾਲ ਵਿਚ 50 ਲੱਖ ਮੀਟਰਿਕ ਟਨ ਅਨਾਜ ਭੰਡਾਰ ਕੀਤਾ ਹੈ ਅਤੇ 6,500 ਕਰੋੜ ਰੁਪਏ ਦਾ ਅਨਾਜ ਬਾਹਰ ਭੇਜ ਕੇ ਆਏ ਹਨ। ਪਿਛਲੇ ਚਾਰ ਵਰ੍ਹਿਆਂ ਵਿਚ 60 ਲੱਖ ਲੋਕਾਂ ਨੂੰ ਮਕਾਨ ਵੰਡੇ ਗਏ ਹਨ। ਸਾਲ 2004 ਤੱਕ ਇਕ ਕਰੋੜ ਪਰਿਵਾਰਾਂ ਨੂੰ ਆਪਣੇ ਖੁਦ ਦੇ ਘਰ ਬਣਾ ਕੇ ਦਿੱਤੇ ਜਾਣਗੇ। ਪਿਛਲੇ 50 ਸਾਲਾਂ ਵਿਚ ਇਤਨੇ ਗੈਸ ਕੁਨੈਕਸ਼ਨ ਨਹੀਂ ਦਿੱਤੇ ਗਏ ਜਿਤਨੇ ਕਿ ਸਾਡੀ ਸਰਕਾਰ ਨੇ ਇਕ ਸਾਲ ਵਿਚ ਦਿੱਤੇ ਹਨ। ਅੱਗੇ ਹੈ ਖੇਤੀਬਾੜੀ ਅਤੇ ਪਾਣੀ ਭੰਡਾਰਨ। ਖੇਤੀਬਾੜੀ ਵਿਕਾਸ ਵਾਸਤੇ ਬਾਰਡਰ ਪਾਣੀ ਭੰਡਾਰਨ ਸ਼ੈਡ ਵਾਸਤੇ 600 ਰੁਪਏ ਪ੍ਰਤੀ ਹੈਕਟਰ ਰਾਸ਼ੀ ਖਰਚ ਕੀਤੀ ਜਾ ਰਹੀ ਹੈ। ਕਿਸਾਨ ਕਰੈਡਿਟ ਕਾਰਡ ਯੋਜਨਾ ਅਧੀਨ ਪਿਛਲੇ 3 ਸਾਲਾਂ ਵਿਚ 3 ਕਰੋੜ ਕਿਸਾਨਾਂ ਨੂੰ ਕਿਸਾਨ ਕਰੈਡਿਟ ਕਾਰਡ ਵੰਡੇ ਗਏ ਹਨ। ਪੇਂਡੂ ਵਿਕਾਸ ਯੋਜਨਾ ਮੰਤਰਾਲੇ ਵੱਲੋਂ ਪੇਂਡੂ ਵਿਕਾਸ ਲਈ 13799 ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ ਗਈ ਹੈ। ਪੇਂਡੂ ਕਰਜ਼ੇ ਨੂੰ 40000 ਕਰੋੜ ਰੁਪਏ ਤੋਂ ਵਧਾ ਕੇ 75000 ਕਰੋੜ ਰੁਪਏ ਕੀਤਾ ਗਿਆ ਹੈ। ਅਨਤੋਦਿਯਾ ਅਨਾਜ ਸਕੀਮ ਪੰਜ ਕਰੋੜ ਰੁਪਏ..........

**ਮਾਨਯੋਗ ਸਪੀਕਰ** : ਖੰਨਾ ਜੀ, ਰੈਜੋਲਿਊਸ਼ਨ ਤੇ ਬੋਲੋ ਅਤੇ ਰੈਲੇਵੈਂਟ ਬੋਲੋ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜਿਹੜੀ ਓਰੀਜੀਨਲ ਅਮੈਂਡਮੈਂਟ ਸ਼੍ਰੀ ਸੁਰਿੰਦਰ ਸਿੰਗਲਾ ਜੀ ਨੇ ਦਿੱਤੀ ਹੈ..........

**ਮਾਨਯੋਗ ਸਪੀਕਰ** : ਤੁਸੀਂ ਡਿਸਕਸ਼ਨ ਹੋ ਲੈਣ ਦਿਓ। ਬਹਿਸ ਹੋ ਲੈਣ ਦਿਓ। ਬਾਅਦ ਵਿਚ ਦੱਸ ਦੇਣਾ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਤੁਸੀਂ ਇਕ ਮਿੰਟ ਸੁਣ ਤਾਂ ਲਓ। ਮੈਂਬਰ ਸਾਹਿਬ ਨੇ ਬੜੀ ਇੰਪਾਰਟੈਂਟ ਗੱਲ ਕਹੀ ਹੈ। ਇਸ ਅਮੈਂਡਮੈਂਟ ਦੇ ਅੰਗਰੇਜ਼ੀ ਵਰਸ਼ਨ ਵਿਚ ਲਿਖਿਆ ਹੈ : "The Government of Punjab has submitted a complete and detailed report to the Central Government." ਪ੍ਰੰਤੂ ਪੰਜਾਬੀ ਵਰਸ਼ਨ ਵਿਚ ਲਿਖਿਆ ਹੈ, "ਪੰਜਾਬ ਸਰਕਾਰ ਕੇਂਦਰ ਸਰਕਾਰ ਨੂੰ ਇਕ ਮੁਕੰਮਲ ਅਤੇ ਵਿਸਤ੍ਰਿਤ ਰਿਪੋਰਟ ਪੇਸ਼ ਕਰੇ।" ਇਨ੍ਹਾਂ ਦੋਨਾਂ ਵਿਚੋਂ ਕਿਹੜੀ ਠੀਕ ਹੈ ?

**ਮਾਨਯੋਗ ਸਪੀਕਰ** : ਅੰਗਰੇਜ਼ੀ ਵਿਚ ਠੀਕ ਹੈ। ਟਰਾਂਸਲੇਸ਼ਨ ਗਲਤ ਹੋਇਆ ਹੈ। ਇਸ ਨੂੰ ਠੀਕ ਕਰਵਾ ਦਿੰਦੇ ਹਾਂ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਦੂਸਰੀ ਗੱਲ ਇਹ ਕਿ ਇਸ ਮਤੇ ਵਿਚ ਸਾਰੀ ਜ਼ਿੰਮੇਵਾਰੀ ਕੇਂਦਰ ਸਰਕਾਰ ਉਤੇ ਪਾਈ ਗਈ ਹੈ ਅਤੇ ਆਖਰ ਵਿਚ ਇਕ ਪਰੇਅਰ ਕੀਤੀ ਗਈ ਹੈ ਕਿ "ਇਹ ਸਦਨ ਹੋਰ ਇਹ ਸੰਕਲਪ ਵੀ ਕਰਦਾ ਹੈ ਕਿ ਕੇਂਦਰ ਸਰਕਾਰ ਸਹਿਕਾਰੀ ਕਰਜ਼ਿਆਂ ਅਤੇ ਵਪਾਰਕ ਬੈਂਕਾਂ ਤੋਂ ਲਏ ਕਰਜ਼ਿਆਂ ਤੇ ਪੂਰਾ ਵਿਆਜ ਮੁਆਫ ਕਰਕੇ ਅਤੇ ਹਾਲ ਹੀ ਵਿਚ ਕੇਂਦਰੀ ਬਜਟ ਵਿਚ ਪਾਸ ਕੀਤੀਆਂ ਗਈਆਂ ਖਾਦ

ਲੇਕਿਨ ਇਸ ਮਤੇ ਵਿਚ ਇਹ ਗੱਲ ਕਿਤੇ ਨਹੀਂ ਕਹੀ ਗਈ ਕਿ ਪੰਜਾਬ ਸਰਕਾਰ ਕਰਜ਼ਿਆਂ ਬਾਰੇ ਕੀ ਕਰ ਰਹੀ ਹੈ। ਪੰਜਾਬ ਸਰਕਾਰ ਨੇ ਜਿਹੜਾ 4% ਤੋਂ 8% ਤੱਕ ਟੈਕਸ ਵਧਾਇਆ ਹੈ, ਉਸ ਬਾਰੇ ਕੀ ਕਰ ਰਹੀ ਹੈ। ਸਪੀਕਰ ਸਾਹਿਬ, ਇਹ ਤਾਂ ਉਹ ਗੱਲ ਹੋਈ ਕਿ ਇਕ ਮਾਈ ਕਿਸੇ ਸੰਤ ਕੋਲ ਗਈ...........

**ਮਾਨਯੋਗ ਸਪੀਕਰ** : ਤੁਸੀਂ ਕਹਾਣੀ ਸੁਣਾਉਣ ਲੱਗੇ ਹੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਸਮਝਾਉਣ ਲਈ ਤਾਂ ਕਹਾਣੀ ਸੁਣਾਉਣ ਦੀ ਲੋੜ ਪੈਣੀ ਹੈ।

**ਮਾਨਯੋਗ ਸਪੀਕਰ** : ਕੀ ਤੁਸੀਂ ਆਪਣੇ ਆਪ ਨੂੰ ਸਮਝਾਓਗੇ ?

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਸਮਝਾਉਣਾ ਤਾਂ ਪੈਣਾ ਹੀ ਹੈ। ਜੇਕਰ ਤੁਸੀਂ ਅਲਾਓ ਕਰੋਗੇ ਤਾਂ ਮੈਂ ਬੋਲਾਂਗਾ।

**ਮਾਨਯੋਗ ਸਪੀਕਰ** : ਚਲੋ, ਬੋਲੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਉਸ ਮਾਈ ਨੇ ਸੰਤ ਨੂੰ ਕਿਹਾ ਕਿ ਮੇਰਾ ਮੁੰਡਾ ਗੁੜ ਬਹੁਤ ਖਾਂਦਾ ਹੈ। ਸੰਤ ਨੇ ਉਸ ਨੂੰ ਕੱਲ੍ਹ ਫਿਰ ਆਉਣ ਲਈ ਕਿਹਾ। ਉਹ ਗਈ ਤਾਂ ਫਿਰ ਉਸ ਨੇ ਪਰਸੋਂ ਆਉਣ ਲਈ ਕਿਹਾ। ਫਿਰ ਚੌਥੇਂ ਆਉਣ ਲਈ ਕਿਹਾ। ਜਦੋਂ ਉਹ ਗਈ ਤਾਂ ਸੰਤ ਨੇ ਕਿਹਾ ਕਿ "ਕਾਕਾ ਗੁੜ ਨਾ ਖਾਇਆ ਕਰ" ਮਾਈ ਨੂੰ ਬੜਾ ਗੁੱਸਾ ਆਇਆ। ਉਸ ਨੇ ਸੰਤ ਨੂੰ ਕਿਹਾ ਜੇਕਰ ਇਹੀ ਗੱਲ ਕਹਿਣੀ ਸੀ ਤਾਂ ਤੁਸੀਂ ਪਹਿਲੇ ਹੀ ਕਹਿ ਦਿੰਦੇ। ਸੰਤ ਨੇ ਕਿਹਾ ਕਿ ਉਦੋਂ ਮੈਂ ਆਪ ਗੁੜ ਖਾਂਦਾ ਸੀ। ਹੁਣ ਮੈਂ ਆਪ ਛੱਡ ਕੇ ਹੀ ਦੂਜੇ ਨੂੰ ਕਹਿਣ ਦੇ ਯੋਗ ਹੋਇਆ ਹਾਂ। ਸੋ, ਇਹ ਗੱਲ ਹੈ ਕਿ ਜਿਹੜੀ ਸਰਕਾਰ ਆਪ ਕੁਝ ਨਹੀਂ ਕਰਨਾ ਚਾਹੁੰਦੀ, ਉਹ ਦੂਸਰੀ ਸਰਕਾਰ ਬਾਰੇ ਕਿਵੇਂ ਕਹਿ ਸਕਦੀ ਹੈ ਕਿ ਉਹੀ ਸਾਰਾ ਕੁਝ ਕਰੇ।

ਸਪੀਕਰ ਸਾਹਿਬ, ਮੈਂ ਕੁਝ ਗੱਲਾਂ ਸਦਨ ਦੇ ਨੋਟਿਸ ਵਿੱਚ ਲਿਆਉਣੀਆਂ ਚਾਹੁੰਦਾ ਹਾਂ। ਇਕ ਰਿਪੋਰਟ ਮਨਿਸਟਰੀ ਆਫ ਰੂਰਲ ਡਿਵੈਲਪਮੈਂਟ, ਫਾਈਨਾਂਸ਼ੀਅਲ ਪਰਫਾਰਮੈਂਸ ਆਫ ਆਲ ਪ੍ਰੋਗਰਾਮਜ਼ ਜਿਹੜੀ ਕਿ 24 ਜੁਲਾਈ, 2002 ਨੂੰ ਰਲੀਜ਼ ਹੋਈ ਹੈ, ਉਸ ਵਿਚੋਂ ਇਸ ਸਰਕਾਰ ਦੀ ਪਰਫਾਰਮੈਂਸ ਕੈਸੀ ਹੈ, ਉਹ ਸਦਨ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਜੇ.ਪੀ.ਐਸ.ਵਾਈ. ਲਈ ਸੈਂਟਰਲ ਐਲੋਕੇਸ਼ਨ 1067 ਕਰੋੜ ਸੀ, ਸਾਡੀ ਸਰਕਾਰ ਨੂੰ ਕੀ ਰਿਮਾਰਕਸ ਮਿਲੇ, ਪਰਫਾਰਮੈਂਸ ਪੁਅਰ। ਈ.ਏ.ਐਫ. ਉਸ ਤੋਂ ਬਾਅਦ ਡੀ.ਆਰ.ਡੀ.ਏ. ਲਈ ਸੈਂਟਰਲ ਐਲੋਕੇਸ਼ਨ 633.18 ਕਰੋੜ ਰੁਪਏ ਦੀ ਸੀ, ਸਾਡੀ ਸਰਕਾਰ ਨੂੰ ਰਿਮਾਰਕਸ ਕੀ ਮਿਲੇ "ਵੈਰੀ ਪੁਅਰ" ਇੰਦਰਾ ਆਵਾਸ ਯੋਜਨਾ ਲਈ ਸੈਂਟਰਲ ਐਲੋਕੇਸ਼ਨ 759.25 ਕਰੋੜ ਰੁਪਏ ਸੀ ਪਰ ਸਾਡੀ ਸਰਕਾਰ ਨੂੰ ਰਿਮਾਰਕਸ ਮਿਲੇ "ਵੈਰੀ ਪੁਅਰ" ਐਨ.ਓ.ਪੀ.ਐਫ. ਲਈ ਸੈਂਟਰ ਵਲੋਂ ਐਲੋਕੇਸ਼ਨ ਸੀ 429.15 ਕਰੋੜ ਰੁਪਏ, ਸਰਕਾਰ ਨੂੰ ਰਿਮਾਰਕਸ ਮਿਲੇ "ਵੈਰੀ ਪੁਅਰ" ਅਨਪੂਰਨਾ ਯੋਜਨਾ ਵਿੱਚ ਸੈਂਟਰ ਵਲੋਂ ਕੋਈ ਯੂਟੇਲਾਈਜੇਸ਼ਨ ਨਹੀਂ ਮਿਲਿਆ। ਪ੍ਰਧਾਨ ਮੰਤਰੀ ਮਕਾਨ ਯੋਜਨਾਂ, ਬੰਜਰ ਭੂਮੀ ਯੋਜਨਾ................

**ਰਾਜ ਮੰਤਰੀ, ਸਿਹਤ ਅਤੇ ਪਰਿਵਾਰ ਭਲਾਈ** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਬੀ.ਜੇ.ਪੀ. ਦੇ ਜਿਹੜੇ ਮੈਂਬਰ ਹਨ, ਇਹ ਸੈਂਟਰ ਦੀ ਐਲੋਕੇਸ਼ਨ ਦੱਸੀ ਜਾ ਰਹੇ ਹਨ, ਇਨ੍ਹਾਂ ਦਾ ਜਿਹੜਾ ਰਾਮਨਾਇਕ ਹੈ, ਜਿਸ ਨੂੰ ਖਲਨਾਇਕ ਕਹਿੰਦੇ ਹਨ, ਉਹ ਪਤਾ ਨਹੀਂ ਪੈਟਰੋਲ ਪੰਪਾਂ ਦੀ ਐਲੋਕੇਸ਼ਨ ਵਿੱਚ ਕੀ ਕੁਝ ਕਰਦਾ ਰਿਹਾ। ਜੰਮੂ ਕਸ਼ਮੀਰ ਵਿੱਚ ਵੀ ਤੁਹਾਨੂੰ ਪਤਾ ਲਗਾ ਹੈ ਲੋਕਾਂ ਨੇ ਰੀਜੈਕਟ ਕੀਤਾ ਹੈ।

**ਮਾਨਯੋਗ ਸਪੀਕਰ** : ਡਾਕਟਰ ਸਾਹਿਬ, ਤੁਸੀਂ ਇਹ ਗੱਲ ਨਾ ਛੇੜੋ। ਤੁਸੀਂ ਮੈਨੂੰ ਐਡਰੈਸ ਕਰੋ, ਪਲੀਜ਼।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਸ਼ਾਇਦ ਇਨ੍ਹਾਂ ਦੀ ਦੁਖਦੀ ਨਾੜੀ ਛੇੜ ਦਿੱਤੀ ਹੈ।

**ਮਾਨਯੋਗ ਸਪੀਕਰ** : ਫੇਰ ਨਾ ਛੇੜੋ, ਇਨ੍ਹਾਂ ਦੀ ਦੁਖਦੀ ਨਾੜੀ। ਜੇ ਇਨ੍ਹਾਂ ਨੂੰ ਤਕਲੀਫ ਹੁੰਦੀ ਹੈ ਤਾਂ ਨਾ ਛੇੜੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਜਿਹੜਾ ਪੈਸਾ ਆਇਆ.........

**ਮਾਨਯੋਗ ਸਪੀਕਰ** : ਤੁਸੀਂ ਸਾਰੇ ਦੇਸ਼ ਦੀ ਗੱਲ ਕਰ ਰਹੇ ਹੋ ਜਾਂ ਜੋ ਪੈਸਾ ਪੰਜਾਬ ਨੂੰ ਆਇਆ?

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਪੰਜਾਬ ਦੀ ਗੱਲ ਕਰਦਾ ਹਾਂ ਕਿ ਟੋਟਲ 9523.15 ਕਰੋੜ ਰੁਪਿਆ ਆਇਆ ਅਤੇ ਟੋਟਲ ਪਰਫਾਰਮੈਂਸ ਜਿਹੜੀ ਮਿਲੀ "ਵੈਰੀ ਪੂਅਰ"

**ਮਾਨਯੋਗ ਸਪੀਕਰ** : ਇਹ ਸਾਰੀਆਂ ਫਿਗਰਜ਼ ਤੁਸੀਂ ਕਿੱਥੋਂ ਲਈਆਂ ਹਨ?

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਰ, ਇਹ ਮਨਿਸਟਰੀ ਆਫ ਰੂਰਲ ਡਿਵੈਲਪਮੈਂਟ ਦੀਆਂ ਹਨ ਜਿਵੇਂ ਕਿ ਮੈਂ ਪਹਿਲਾਂ ਹੀ ਦੱਸਿਆ ਹੈ।

**Mr. Speaker** : Be relevent.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਅੱਜ ਕੇਂਦਰ ਸਰਕਾਰ ਤੇ ਦੋਸ਼ ਲਗਾਇਆ ਜਾ ਰਿਹਾ ਹੈ ਅਤੇ ਕੇਂਦਰ ਸਰਕਾਰ ਜਿਹੜੀ ਹੈ, ਉਸ ਲਈ ਬੜੇ ਬੁਰੇ ਸ਼ਬਦ ਵੀ ਇਸ ਰੈਜ਼ੋਲਿਊਸ਼ਨ ਵਿੱਚ ਵਰਤੇ ਗਏ ਹਨ। ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਸ਼ਬਦਾਂ ਨੂੰ ਇਸ ਮਤੇ ਵਿਚੋਂ ਕੱਢ ਦਿੱਤਾ ਜਾਵੇ। (ਵਿਘਨ)

**ਮਾਨਯੋਗ ਸਪੀਕਰ** : ਕੋਈ ਵੀ ਮੈਂਬਰ ਇੰਟਰਪਟ ਨਾ ਕਰੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਜੋ ਇਸ ਮਤੇ ਵਿੱਚ ਲਿਖਿਆ ਹੈ ਕਿ ਭਾਰਤ ਸਰਕਾਰ ਵਲੋਂ ਜਾਣ ਬੁੱਝ ਕੇ ਅਤੇ ਰਾਜਨੀਤੀ ਤੋਂ ਪ੍ਰੇਰਿਤ ਹੋਣ ਕਾਰਨ ਕੋਈ ਕਾਰਵਾਈ ਨਾ ਕਰਨ ਦਾ ਪ੍ਰਤੱਖ ਸਿੱਟਾ ਹੈ ਜਦ ਕਿ ਸੈਂਟਰ ਸਰਕਾਰ ਵੱਲੋਂ, ਜੋ ਜੋ ਵੀ ਮੈਂ ਉਪਰ ਦੱਸਿਆ ਹੈ, ਕਦੇ ਵੀ ਇਸ ਤਰ੍ਹਾਂ ਦਾ ਇੱਲ-ਵਿੱਲ ਨਹੀਂ ਕੀਤਾ ਗਿਆ। ਸਪੀਕਰ ਸਾਹਿਬ ਜੇ ਸਮੇਂ ਸਿਰ ਕੇਸ ਪੁੱਟ ਅੱਪ ਸਰਕਾਰ ਵਲੋਂ ਨਾ ਕੀਤਾ ਜਾਵੇ............

**ਮਾਨਯੋਗ ਸਪੀਕਰ** : ਬਾਦਲ ਸਾਹਿਬ ਕਹਿ ਚੁੱਕੇ ਹਨ, ਹੁਣ ਤੁਸੀਂ ਰੈਪੀਟੀਸ਼ਨ ਨਾ ਕਰੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਇਕ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਬਣਿਆ ਹੈ, ਇਸ ਦਾ ਸਿੱਧਾ ਤਾਲਮੇਲ ਫੂਡ ਐਂਡ ਸਪਲਾਈ ਡਿਪਾਰਟਮੈਂਟ, ਐਗਰੀਕਲਚਰ ਡਿਪਾਰਟਮੈਂਟ ਅਤੇ ਫਾਇਨਾਂਸ ਡਿਪਾਰਟਮੈਂਟ ਨਾਲ ਹੈ। ਇਸ ਲਈ ਇਨਟਾਈਮ ਆਪਣਾ ਕੇਸ ਪੁੱਟ ਕਰੋ ਕਿ ਅੱਜ ਦੇ ਹਾਲਾਤ ਵਿੱਚ ਸਾਡੇ ਕਿਸਾਨ ਭਰਾਵਾਂ ਨੂੰ ਕਿੰਨੀ ਮਿਹਨਤ ਨਾਲ ਕੰਮ ਕਰਨਾ ਪੈ ਰਿਹਾ ਹੈ। ਸਰਕਾਰ ਬਿਜਲੀ ਦੇ ਨਹੀਂ ਸਕਦੀ, ਡੀਜ਼ਲ ਖਰੀਦ ਕੇ ਜਨਰੇਟਰ ਚਲਾ ਕੇ ਕਿਸਾਨਾਂ ਨੇ ਔਕੜਾਂ ਨਾਲ ਆਪਣਾ ਝੋਨਾ ਪੈਦਾ ਕੀਤਾ। ਲੇਕਿਨ ਇਸ ਸਰਕਾਰ ਵੱਲੋਂ ਕੋਈ ਵੀ ਐਫਰਟਸ ਨਹੀਂ ਕੀਤੇ ਗਏ ਤਾਂ ਕਿ ਟਾਈਮ ਸਿਰ ਮਿਨੀਮਮ ਸਪੋਰਟ ਪ੍ਰਾਈਸ ਡਿਕਲੇਅਰ ਹੋ ਸਕੇ। ਮੰਨ ਲਓ ਚਿੱਠੀਆਂ ਲਿਖ ਦਿੱਤੀਆਂ ਲੇਕਿਨ ਫਿਜ਼ੀਕਲੀ ਜਾ ਕੇ ਇਨ੍ਹਾਂ ਨੇ ਸਰਕਾਰ ਨਾਲ ਕੋਈ ਗੱਲਬਾਤ ਨਹੀਂ ਕੀਤੀ।

**ਮਾਨਯੋਗ ਸਪੀਕਰ** : ਇਹ ਪੁਆਇੰਟ ਆ ਚੁੱਕਾ ਹੈ। ਰੈਪੀਟੀਸ਼ਨ ਨਾ ਕਰੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, 26 ਤਾਰੀਖ ਨੂੰ ਐਮ.ਐਸ.ਪੀ. ਅਤੇ ਬੋਨਸ ਦੀ ਘੋਸ਼ਣਾ ਹੋ ਗਈ ਲੇਕਿਨ ਪਰਚੇਜ਼ ਇੱਕ ਜਾਂ ਦੋ ਤਾਰੀਖ ਨੂੰ ਸ਼ੁਰੂ ਹੋਈ। ਇਸ ਕਰਕੇ ਇਸ ਦੌਰਾਨ ਜ਼ਿਮੀਂਦਾਰ ਨੂੰ 350/- ਤੋਂ 400/- ਰੁਪਏ ਵਿੱਚ ਤਕਰੀਬਨ ਪੰਜ ਲੱਖ ਕੁਇੰਟਲ ਝੋਨਾ ਵੇਚਣਾ ਪਿਆ। ਫਿਰ ਕੀ ਹੋਇਆ ? ਜਦੋਂ ਸਰਕਾਰ ਨੇ ਅਨਾਊਂਸਮੈਂਟ ਕੀਤੀ ਤਾਂ ਜਿਹੜੇ ਲੋਕਾਂ ਨੇ ਝੋਨਾ ਖਰੀਦ ਲਿਆ ਸੀ, ਉਨ੍ਹਾਂ ਨੇ ਫਿਰ ਝੋਨਾ ਮਹਿੰਗੇ ਭਾਅ ਤੇ ਵੇਚਿਆ। ਇਸ ਨਾਲ ਕਿਸਾਨ ਨੂੰ ਲਾਸ ਹੋਇਆ। ਸਰਕਾਰ ਬਹੁਤ ਰਾਗ ਅਲਾਪੀ ਜਾ ਰਹੀ ਹੈ ਕਿ ਸਰਕਾਰ ਕੋਲ ਫੰਡਜ਼ ਨਹੀਂ ਹਨ ਪਰ ਜੇ ਸਰਕਾਰ ਦੀਆਂ ਯੋਜਨਾਵਾਂ ਦੇਖੀਏ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ 600 ਰੁਪਏ ਬੁਢਾਪਾ ਪੈਨਸ਼ਨ ਦੇਵਾਂਗੇ ਲੇਕਿਨ ਉਹ ਨਹੀਂ ਵਧਾਈ। ਉਹ ਪੈਸਾ ਬਚਿਆ। ਸ਼ਗਨ ਸਕੀਮ ਵਿੱਚ ਕਿਹਾ ਸੀ ਕਿ ਅਸੀਂ 11,000 ਰੁਪਏ ਕਰਾਂਗੇ ਪਰ ਉਹ ਨਹੀਂ ਕੀਤਾ। ਉਹ ਵੀ 5,100 ਰੁ: ਬਚਿਆ। 500 ਕਰੋੜ ਰੁਪਿਆ ਚੁੰਗੀ ਦਾ ਬਚਿਆ। ਇਨ੍ਹਾਂ ਦੇ ਮਨਿਸਟਰ ਨੇ ਬਿਆਨ ਦਿੱਤਾ ਸੀ ਕਿ ਇਸ ਵਾਰ ਸੇਲਜ਼ ਟੈਕਸ 7.5 ਪਰਸੈਂਟ ਜ਼ਿਆਦਾ ਆਇਆ ਹੈ ਤਾਂ ਫਿਰ ਖਜ਼ਾਨਾ ਕਿਸ ਤਰ੍ਹਾਂ ਖਾਲੀ ਹੋ ਗਿਆ। ਜਦੋਂ ਕਿਸਾਨ ਨੂੰ ਕੁਝ ਦੇਣ ਦੀ ਗੱਲ ਆਉਂਦੀ ਹੈ ਤਾਂ ਖਜ਼ਾਨਾ ਖਾਲੀ ਹੋ ਜਾਂਦਾ ਹੈ।

**ਮਾਨਯੋਗ ਸਪੀਕਰ** : ਸਾਰੇ ਪਾਸੇ ਘੁੰਮਣ ਦੀ ਲੋੜ ਨਹੀਂ ਹੈ। Come to the point. No Repetition.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਇਹ ਰੈਜ਼ੋਲਿਊਸ਼ਨ ਨਾਲ ਕੁਨੈਕਟਿਡ ਹੈ। ਅੱਜ ਐਨ.ਡੀ.ਏ. ਸਰਕਾਰ ਤੇ ਦੋਸ਼ ਲਗਾਇਆ ਜਾ ਰਿਹਾ ਹੈ ਕਿ ਇਹ ਕਿਸਾਨ ਵਿਰੋਧੀ ਹੈ। ਇਨ੍ਹਾਂ ਨੇ ਅੱਜ ਕਿਹਾ ਕਿ ਮੰਡੀ ਜਾ ਕੇ ਦੇਖੋ। ਪੰਜਾਬ ਸਟੇਟ ਟਿਊਬਵੈੱਲ ਕਾਰਪੋਰੇਸ਼ਨ ਨੇ ਕੁਨੈਕਸ਼ਨ ਕੱਟੇ ਹੋਏ ਹਨ।

**ਮਾਨਯੋਗ ਸਪੀਕਰ** : ਤੁਸੀਂ ਤਾਂ ਸਾਰੇ ਪਾਸੇ ਘੁੰਮਣ ਲੱਗ ਪਏ ਹੋ। ਰੈਜ਼ੋਲਿਊਸ਼ਨ ਤੇ ਕਨਸਨਟਰੇਟ ਕਰੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਜੇ ਸਦਨ ਵਿੱਚ ਕਿਸਾਨ ਦੀ ਗੱਲ ਨਹੀਂ ਹੋਣੀ ਤਾਂ ਫਿਰ ਕਿਸ ਦੀ ਗੱਲ ਹੋਵੇਗੀ।

**ਮਾਨਯੋਗ ਸਪੀਕਰ** : ਜੇ ਰੈਜ਼ੋਲਿਊਸ਼ਨ ਤੇ ਨਹੀਂ ਬੋਲਣਾ ਤਾਂ please take your seat then. Please resume your seat.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਾਡੀਆਂ ਭਾਵਨਾਵਾਂ ਕਿਸਾਨ ਨਾਲ ਸਬੰਧਤ ਹਨ। ਕੇਂਦਰ ਸਰਕਾਰ ਤੋਂ ਕੁਝ ਲੈਣਾ ਹੈ.............।

**ਮਾਨਯੋਗ ਸਪੀਕਰ** : ਰੈਲੇਵੈਂਟ ਰਹੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਤੁਸੀਂ ਸਾਰੇ ਕੁਨੈਕਸ਼ਨ ਕੱਟ ਰਹੇ ਹੋ।

**ਮਾਨਯੋਗ ਸਪੀਕਰ** : ਇਹ ਰੈਲੇਵੈਂਟ ਨਹੀਂ ਹੈ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਠੀਕ ਹੈ ਜੀ ਤਾਂ ਫਿਰ ਪਾਣੀ ਕਿਸਾਨ ਨੂੰ ਨਾ ਦਿੱਤਾ ਜਾਵੇ। (ਹਾਸਾ) ਅਗਲੀ ਗੱਲ ਸਰਦਾਰ ਲਾਲ ਸਿੰਘ ਨੇ ਕਿਹਾ ਹੈ ਕਿ ਜਦੋਂ ਕਣਕ ਦੀ ਫਸਲ ਆਈ ਤਾਂ ਇਹ ਇਮੀਜੀਏਟਲੀ ਸ਼ਾਂਤਾ ਕੁਮਾਰ ਜੀ ਨੂੰ ਮਿਲਣ ਗਏ। ਉਨ੍ਹਾਂ ਨੇ ਰੇਟ ਫਿਕਸ ਕੀਤਾ ਔਰ ਕਣਕ ਦੀ ਬਹੁਤ ਵਧੀਆ ਢੰਗ ਨਾਲ ਖਰੀਦ ਕੀਤੀ ਗਈ। ਅਸੀਂ ਉਨ੍ਹਾਂ ਦਾ ਧੰਨਵਾਦ ਕਰਦੇ ਹਾਂ ਲੇਕਿਨ ਅੱਜ ਇਹ ਸ਼ੋਅ ਹੁੰਦਾ ਹੈ ਕਿ ਪੰਜਾਬ ਸਰਕਾਰ ਨੇ ਜਾਣ-ਬੁੱਝ ਕੇ ਕੇਂਦਰ ਸਰਕਾਰ ਕੋਲ ਕੇਸ ਪੇਸ਼ ਨਹੀਂ ਕੀਤਾ।

**ਮਾਨਯੋਗ ਸਪੀਕਰ** : ਇਹ ਤੀਸਰੀ ਵਾਰ ਸੇਮ ਵਿਊ ਰਿਪੀਟ ਕਰ ਰਹੇ ਹੋ। You are repeating the same thing again and again. Please resume your seat.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਮੈਂ ਆਪਣਾ ਪੁਆਇੰਟ ਕਹਿ ਰਿਹਾ ਹਾਂ। ਤੁਸੀਂ ਟਾਈਮ ਬਾਊਂਡ ਕਰ ਦਿਓ।

**ਮਾਨਯੋਗ ਸਪੀਕਰ** : ਰੈਜ਼ੋਲਿਊਸ਼ਨ ਤੇ ਬੋਲੋ। ਜੇ ਰਿਪੀਟ ਕਰਨਾ ਹੈ ਤਾਂ ਮੈਂ ਅਲਾਓ ਨਹੀਂ ਕਰਾਂਗਾ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਦੂਸਰਾ ਪੱਖ ਆਇਆ ਕਿ ਪੰਜਾਬ ਦੇ ਮੁੱਖ ਮੰਤਰੀ ਨੇ ਪ੍ਰਾਈਮ ਮਨਿਸਟਰ ਦੇ ਘਰ ਦੇ ਮੂਹਰੇ ਧਰਨਾ ਦੇ ਕੇ ਪੰਜਾਬ ਦੀ ਗੱਲ ਨੂੰ ਵਧੀਆ ਢੰਗ ਨਾਲ ਰੱਖਿਆ ਹੈ। ਲੇਕਿਨ ਮਾਨਯੋਗ ਸਪੀਕਰ ਸਾਹਿਬ, ਇਹ ਬੜੀ ਮਾੜੀ ਰਵਾਇਤ ਪਾਈ ਗਈ ਹੈ।

**ਮਾਨਯੋਗ ਸਪੀਕਰ** : ਬਾਦਲ ਸਾਹਿਬ ਇਸੇ ਗੱਲ ਨੂੰ ਇਲੈਬੋਰੇਟ ਕਰ ਗਏ ਹਨ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਉਸ ਤੋਂ ਬਾਅਦ ਕੀ ਹੋਇਆ ਕਿ ਛੱਤੀਸਗੜ੍ਹ ਦੇ ਮੁੱਖ ਮੰਤਰੀ ਪ੍ਰਧਾਨ ਮੰਤਰੀ ਜੀ ਨੂੰ ਮਿਲਣ ਗਏ। ਉਨ੍ਹਾਂ ਦਾ ਧਰਨਾ ਦੇਣ ਦਾ ਕੋਈ ਪ੍ਰੋਗਰਾਮ ਨਹੀਂ ਸੀ। ਲੇਕਿਨ ਉਸ ਨੂੰ ਵੀ ਰੋਕ ਲਿਆ ਗਿਆ ਕਿ ਇਹ ਵੀ ਧਰਨਾ ਦੇਣ ਆ ਰਹੇ ਹਨ। ਇਹ ਗਲਤ ਰਵਾਇਤ ਪੰਜਾਬ ਵੱਲੋਂ ਪਾਈ ਗਈ ਹੈ ਅਤੇ ਪੰਜਾਬ ਦੇ ਹਿਤਾਂ ਨੂੰ ਬੜੀ ਮਾੜੀ ਤਰ੍ਹਾਂ ਰੱਖਿਆ ਹੈ।

**Mr. Speaker** : Please resume your seat.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਜੇ ਇਹੋ ਟਰੈਂਡ ਹੈ ਤਾਂ ਮੈਂ ਆਪਣੀ ਸੀਟ ਲੈ ਲੈਂਦਾ ਹਾਂ.........।

**ਮਾਨਯੋਗ ਸਪੀਕਰ** : ਰੈਪੀਟੀਸ਼ਨ ਨਹੀਂ, ਰੈਜ਼ੋਲਿਊਸ਼ਨ ਤੇ ਕੋਈ ਨਵੀਂ ਗੱਲ ਕਹੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਕੇਂਦਰ ਸਰਕਾਰ ਬਾਰੇ ਮਤਾ ਹਾਊਸ ਵਿੱਚ ਆਇਆ ਅਤੇ ਸਰਕਾਰ ਦੀਆਂ ਜਿਹੜੀਆਂ ਵਧੀਆ ਪਾਲਿਸੀਆਂ ਹਨ, ਕੀ ਉਨ੍ਹਾਂ ਦੇ ਬਾਰੇ ਗੱਲ ਨਹੀਂ ਕਰ ਸਕਦੇ ?

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ। ਹੁਣ ਸੁੱਚਾ ਸਿੰਘ ਛੋਟੇਪੁਰ ਬੋਲਣਗੇ। Please sit down.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਜੇ ਨਹੀਂ ਬੋਲਣ ਦੇਣਾ ਤਾਂ ਠੀਕ ਹੈ। .......(ਵਿਘਨ)...

**Mr. Speaker :** Please resume your seat. ਤੁਸੀਂ ਕਾਫੀ ਟਾਈਮ ਲੈ ਲਿਆ। ਇਹ ਰੈਪੀਟੀਸ਼ਨ ਹੈ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਮਾਨਯੋਗ ਸਪੀਕਰ ਸਾਹਿਬ, ਅੱਜ ਦਾ ਸਦਨ ਬੜੀਆਂ ਖਾਸ ਪ੍ਰਸਥਿਤੀਆਂ ਵਿੱਚ ਬੁਲਾਇਆ ਗਿਆ ਹੈ। ਅੱਜ ਸਦਨ ਵੱਲ ਸਾਰਾ ਪੰਜਾਬ ਬੜੀ ਤੀਬਰਤਾ ਨਾਲ ਦੇਖ ਰਿਹਾ ਹੈ। ਕਿਸਾਨ ਦੀ ਹਾਲਤ ਬੜੀ ਮਾੜੀ ਹੈ। ਇਸ ਵਿੱਚ ਕੋਈ ਸ਼ੱਕ ਨਹੀਂ। ਅੱਜ ਹਾਊਸ ਨੂੰ ਬੜੀ ਸੰਜੀਦਗੀ ਨਾਲ ਲੈਣਾ ਚਾਹੀਦਾ ਸੀ ਪਰ ਮੈਨੂੰ ਇਹ ਕਹਿੰਦਿਆਂ ਹੋਇਆਂ ਦੁੱਖ ਹੋ ਰਿਹਾ ਹੈ ਕਿ ਜਿੰਨੀ ਹਮਦਰਦੀ, ਸੀਰੀਅਸਨੈਸ ਸਾਰੇ ਹਾਊਸ ਦੀ ਇਸ ਵਾਸਤੇ ਹੋਣੀ ਚਾਹੀਦੀ ਸੀ, ਉਨੀਂ ਦਰਸਾਈ ਨਹੀਂ ਗਈ। ਕੇਵਲ ਆਪਣੇ ਮਨ ਦੀ ਭੜਾਸ ਕੱਢੀ ਗਈ ਹੈ। ਆਪਣੇ ਸਮੇਂ ਦੀਆਂ ਪ੍ਰਾਪਤੀਆਂ ਦਾ ਜ਼ਿਕਰ ਕੀਤਾ ਗਿਆ ਹੈ। ਕਿਸਾਨੀ ਨਾਲ ਸਾਰਾ ਪੰਜਾਬ ਕੁਨੈਕਟਿਡ ਹੈ। ਜੇ ਕਿਸਾਨ ਕਮਜ਼ੋਰ ਹੁੰਦਾ ਹੈ, ਉਸ ਦੀ ਪਰਚੇਜ਼ਿੰਗ ਕੈਪੇਸਿਟੀ ਘੱਟਦੀ ਹੈ ਤਾਂ ਨਾਲ ਦੁਕਾਨਦਾਰ ਵੀ ਮਾਰਿਆ ਜਾਂਦਾ ਹੈ, ਨਾਲ ਮਜ਼ਦੂਰ ਨੂੰ ਵੀ ਕੁਝ ਨਹੀਂ ਮਿਲਦਾ ਔਰ ਅੱਜ ਚਾਹੀਦਾ ਤਾਂ ਇਹ ਸੀ ਕਿ ਸਾਰਾ ਹਾਊਸ, ਜਿਸ ਤਰ੍ਹਾਂ ਕਰਨਾਟਕਾ ਵਿੱਚ, ਜਿਸ ਤਰ੍ਹਾਂ ਤਾਮਿਲਨਾਡੂ ਵਿੱਚ, ਉਥੋਂ ਦੇ ਲੋਕਾਂ ਨੇ ਪਾਰਟੀਆਂ ਤੋਂ ਉਪਰ ਉਠ ਕੇ ਸਟੇਟ ਦੇ ਇੰਟਰੈਸਟ ਵਾਸਤੇ ਇਕੱਠਿਆਂ ਹੋ ਕੇ ਇੱਕ ਭਾਸ਼ਾ ਬੋਲੀ ਹੈ, ਅੱਜ ਦੋ ਲਾਈਨਾਂ ਦਾ ਰੈਜ਼ੋਲਿਊਸ਼ਨ ਸਾਰੇ ਹਾਊਸ ਨੂੰ ਮੁਤਫਕਾ ਤੌਰ ਤੇ ਪ੍ਰਵਾਨ ਕਰਨਾ ਚਾਹੀਦਾ ਸੀ ਤਾਂ ਕਿ ਸੈਂਟਰ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਪਤਾ ਲਗਦਾ ਕਿ ਸਾਡੇ ਸਾਰੇ ਨੁਮਾਇੰਦੇ ਸਾਡੇ ਹਿਤਾਂ ਵਾਸਤੇ ਇੱਕ ਜ਼ੁਬਾਨ ਹਨ। (ਥੰਪਿੰਗ) ਸੈਂਟਰ ਨੂੰ ਪਤਾ ਲਗਦਾ ਕਿ ਇਹ ਕਾਂਗਰਸ ਦੀ ਸਮੱਸਿਆ ਨਹੀਂ ਹੈ, ਅਕਾਲੀਆਂ ਦੀ ਸਮੱਸਿਆ ਨਹੀਂ ਹੈ, ਬੀ.ਜੇ.ਪੀ. ਦੀ ਸਮੱਸਿਆ ਨਹੀਂ ਹੈ, ਇਹ ਪੰਜਾਬ ਦੇ ਸਮੁੱਚੇ ਕਿਸਾਨ ਦੀ ਸਮੱਸਿਆ ਹੈ। ਮਗਰ ਇਥੇ ਜ਼ਿਕਰ ਆਪੋ ਆਪਣੀਆਂ ਗੱਲਾਂ ਦਾ ਕੀਤਾ ਗਿਆ। ਮੈਂ ਸਮਾਂ ਵੇਸਟ ਨਹੀਂ ਕਰਨਾ ਚਾਹੁੰਦਾ।

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਬਾਦਲ ਸਾਹਿਬ ਨੇ ਬੜੇ ਚੰਗੇ ਕੰਮ ਕੀਤੇ ਹਨ। ਕਿਸਾਨਾਂ ਵਾਸਤੇ ਪੈਨਸ਼ਨਾਂ ਲਗਾਈਆਂ ਹਨ, ਬੜੀਆਂ ਸਕੀਮਾਂ ਬਣਾਈਆਂ ਹਨ, ਬਹੁਤ ਕੁਝ ਕੀਤਾ ਹੈ ਪਰ ਬਾਦਲ ਸਾਹਿਬ, ਜੇ ਤੁਸਾਂ ਇੰਨੇ ਚੰਗੇ ਕੰਮ ਕੀਤੇ ਸਨ ਤਾਂ ਫਿਰ ਤੁਸੀਂ ਇਸ ਪਾਸੇ (ਆਪੋਜੀਸ਼ਨ ਵੱਲ ਇਸ਼ਾਰਾ) ਕਿਉਂ ਬੈਠੇ ਹੋ ? ਜੇ ਤੁਹਾਡੇ ਕੰਮਾਂ ਨੂੰ ਲੋਕ ਸਲਾਹੁੰਦੇ ਤਾਂ ਤੁਹਾਨੂੰ ਉਸ ਪਾਸੇ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਬਹਿਣਾ ਚਾਹੀਦਾ ਸੀ। ਤੁਸੀਂ ਕੀ ਕੁਝ ਕੀਤਾ ਹੈ.......... (ਵਿਘਨ) ਮੈਂ ਵਿੱਚ ਬਿਲਕੁੱਲ ਇੰਟਰਪਟ ਨਹੀਂ ਕੀਤਾ......(ਵਿਘਨ)

(ਆਵਾਜ਼ਾਂ : ਕੀ ਇਹ ਮਤੇ ਦੀ ਗੱਲ ਹੈ ?)

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਬਿਲਕੁੱਲ ਮਤਾ ਹੈ, ਇਹ ਤੁਹਾਡਾ ਮਤਾ ਸੀ.......(ਵਿਘਨ)

**Mr. Speaker :** Be relevant.

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਤੁਸੀਂ ਜੋ ਮਰਜ਼ੀ ਮੂੰਹ ਵਿੱਚ ਆਇਆ ਬੋਲ ਦਿੱਤਾ, ਹੁਣ ਗੱਲ ਸੁਣਨ ਲਈ ਤਿਆਰ ਨਹੀਂ, ਇਹ ਤਾਂ ਬੜੀ ਮਾੜੀ ਗੱਲ ਹੈ। ਜਦੋਂ ਤੁਸੀਂ ਬੋਲ ਰਹੇ ਸੀ ਤਾਂ ਤੁਹਾਨੂੰ ਬੋਲਦਿਆਂ ਨੂੰ ਕਿਸੇ ਨੇ ਇਨਟਰੱਪਟ ਨਹੀਂ ਕੀਤਾ। ਕੀ ਤੁਸੀਂ ਸਾਰੇ ਮਤੇ ਤੇ ਬੋਲੇ ਹੋ ?

**ਮਾਨਯੋਗ ਸਪੀਕਰ** : ਸਰਦਾਰ ਸੁੱਚਾ ਸਿੰਘ ਜੀ ਦੀਆਂ ਸੱਚੀਆਂ ਗੱਲਾਂ ਸੁਣੋ। Carry on.

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਤੁਸੀਂ ਆਪਣੇ ਤੋਂ ਨੀਵੀਆਂ ਗੱਲਾਂ ਕੀਤੀਆਂ ਹਨ। ਇਹ ਮੈਂ ਸੱਚੀਆਂ ਗੱਲਾਂ ਕੀਤੀਆਂ ਹਨ। ਬਿਲਕੁਲ ਜੇਕਰ ਤੁਹਾਡੇ ਕੰਮਾਂ ਨੂੰ ਲੋਕ ਸਲਾਹੁੰਦੇ ਤਾਂ ਤੁਹਾਨੂੰ ਅੱਜ ਉਧਰਲੇ ਬੈਂਚਾਂ ਤੇ ਬੈਠਣਾ ਚਾਹੀਦਾ ਸੀ। ਤੁਹਾਡੀ ਕੁਰੱਪਸ਼ਨ ਨੂੰ ਲੋਕਾਂ ਨੇ ਨਫਰਤ ਕੀਤੀ ਹੈ। ਨੌਕਰੀਆਂ ਨਿਲਾਮ ਹੋਈਆਂ ਹਨ, ਤੁਸੀਂ ਕੁਨਬਾਪਰਵਰੀ ਕੀਤੀ (ਵਿਘਨ)। ਇਹ ਬਿਲਕੁਲ ਕਿਸਾਨ ਦਾ ਮਤਾ ਹੀ ਹੈ। ਮੇਰੀ ਬੇਨਤੀ ਹੈ।

**ਮਾਨਯੋਗ ਸਪੀਕਰ** : ਤੁਸੀਂ ਮਤੇ ਨਾਲ ਸਬੰਧਿਤ ਗੱਲ ਕਰੋ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂਬਰ ਸਾਹਿਬ, ਮਤੇ ਨਾਲ ਸਬੰਧਿਤ ਗੱਲ ਨਹੀਂ ਕਰ ਰਹੇ।

**ਮਾਨਯੋਗ ਸਪੀਕਰ** : ਮੈਂ ਉਨ੍ਹਾਂ ਨੂੰ ਕਹਿ ਦਿੱਤਾ ਹੈ। ਇਸ ਕਰਕੇ ਤੁਸੀਂ ਬੈਠ ਜਾਓ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਤੁਹਾਨੂੰ ਗੱਲਾਂ ਚੰਗੀਆਂ ਨਹੀਂ ਲੱਗੀਆਂ ਤਾਂ ਗਲਤ ਹੈ (ਵਿਘਨ) ਕਿਸਾਨਾਂ ਦੀ ਹਾਲਤ ਬਹੁਤ ਮਾੜੀ ਹੈ, ਸਭ ਨੂੰ ਪਤਾ ਹੈ। ਆਪਣੀ ਭਾਸ਼ਾ ਨੂੰ ਬਦਲੋ, ਬਿਲਕੁਲ ਆਪਣੀ ਭਾਸ਼ਾ ਨੂੰ ਅਮੈਂਡ ਕਰੋ। ਹਾਊਸ ਵਿੱਚ ਬਹਿਣਾ ਸਿੱਖੋ। ਹਾਊਸ ਵਿਚ ਕਿਸ ਤਰ੍ਹਾਂ ਬੋਲੀ ਦਾ ਹੈ, ਇਹ ਸਿੱਖ ਕੇ ਆਇਆ ਕਰੋ। ਜੋ ਮੂੰਹ ਵਿੱਚ ਆਇਆ, ਉਹ ਨਹੀਂ ਬੋਲਣਾ ਚਾਹੀਦਾ। (ਵਿਘਨ)

**ਸ਼੍ਰੀ ਸਪੀਕਰ** : ਇੰਟਰਪਟ ਨਾ ਕਰੋ।

**ਸਰਦਾਰ ਸੁੱਚਾ ਸਿੰਘ ਛੋਟੇਪੁਰ :** ਹਾਊਸ ਵਿੱਚ ਇਹੋ ਜਿਹੀਆਂ ਗੱਲਾਂ ਤੁਸੀਂ ਕੀਤੀਆਂ ਹਨ। ਤੁਸੀਂ ਇੱਕ ਦੂਜੇ ਨੂੰ ਮਦਾਰੀ ਵੀ ਕਿਹਾ ਹੈ, ਰਾਹੂ-ਕੇਤੂ ਵੀ ਕਿਹਾ ਹੈ। ਕੀ ਇਹ ਗੱਲਾਂ ਮਤੇ ਨਾਲ ਰੈਲੇਵੈਂਟ ਸਨ ? ਅਖਬਾਰਾਂ ਵਿਚ ਜੋ ਕੁਝ ਵੀ ਲਿਖਵਾਇਆ ਜਾ ਸਕਦਾ ਹੈ, ਜੇਕਰ ਤੁਹਾਡੇ ਨਾਲ ਰਾਹੂ-ਕੇਤੂ ਰਿਹਾ ਹੋਵੇਗਾ ਤਾਂ ਹੀ ਤੁਸੀਂ ਅੱਜ ਇਧਰ ਆਏ ਹੋ। ਰਾਹੂ ਕੇਤੂ ਜਿਸ ਦੇ ਲਾਗੇ ਵੀ ਜਾਵੇਗਾ, ਉਹ ਆਪੇ ਡਾਊਨ ਜਾਂਦਾ ਰਹੇਗਾ। ਤੁਸੀਂ ਚਿੰਤਾ ਨਾ ਕਰੋ। ਤੁਸੀਂ ਤਾਂ ਪਿਛਲੇ ਪੰਜਾਂ ਸਾਲਾਂ ਵਿੱਚ ਬਹੁਤ ਵਧੀਆ ਕੰਮ ਕੀਤੇ ਹਨ। ਇਸ ਲਈ ਤੁਹਾਨੂੰ ਚਿੰਤਾ ਕਰਨ ਦੀ ਲੋੜ ਨਹੀਂ ਹੈ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ**।

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਉਹ ਬਿਮਾਰ ਹੋਣ ਕਰਕੇ, ਤਕਲੀਫ ਹੋਣ ਕਰਕੇ ਚਲੇ ਗਏ ਹਨ।

**ਸਰਦਾਰ ਸੁੱਚਾ ਸਿੰਘ ਛੋਟੇਪੁਰ :** ਬਾਦਲ ਸਾਹਿਬ ਨੇ ਜ਼ਿਕਰ ਕੀਤਾ ਕਿ ਮੈਂ ਜਾ ਕੇ ਸੈਂਟਰ ਨੂੰ ਸਮਝਾਇਆ, ਸੈਂਟਰ ਨੂੰ ਸਾਰੀਆਂ ਗੱਲਾਂ ਦੱਸੀਆਂ ਹਨ ਤੇ ਤਾਂ ਉਨ੍ਹਾਂ 20 ਰੁਪਏ ਦਿੱਤੇ ਹਨ। ਇਹ ਕਿਸਾਨਾਂ ਨਾਲ ਮਜ਼ਾਕ ਹੈ। ਪਿਛਲੇ ਇੱਕ ਸਾਲ ਵਿੱਚ ਡੀਜ਼ਲ ਦੀ ਕੀਮਤ ਵਿੱਚ ਲਗਭੱਗ 500 ਰੁਪਿਆ ਇੱਕ ਢੋਲ ਦੇ ਪਿੱਛੇ ਵਾਧਾ ਹੋਇਆ ਹੈ। ਖਾਦਾਂ ਦੀਆਂ ਕੀਮਤਾਂ ਵਿੱਚ ਵਾਧਾ ਹੋਇਆ ਹੈ, ਟਰੈਕਟਰਾਂ ਦੀਆਂ ਕੀਮਤਾਂ ਵਿਚ ਵਾਧਾ ਹੋਇਆ ਹੈ, ਦਵਾਈਆਂ ਦੀਆਂ ਕੀਮਤਾਂ ਵਧੀਆਂ ਹਨ, ਲੇਬਰ ਮਹਿੰਗੀ ਹੋਈ ਹੈ। ਇਹ ਸਾਰੀਆਂ ਗੱਲਾਂ ਸੈਂਟਰ ਦੀ ਸਰਕਾਰ ਨਾਲ ਸੰਬਧਿਤ ਹਨ ਜਿਸ ਨੂੰ ਤੁਸੀਂ ਖਿਨਾਂ ਵਜ੍ਹਾ ਡਿਫੈਂਡ ਕਰ ਰਹੇ ਹੋ। ਇਸ ਕਰਕੇ ਇੱਥੇ ਸਟੇਟ ਦਾ ਮਸਲਾ ਹੈ ਤੁਹਾਨੂੰ ਸਾਰਿਆਂ ਨੂੰ ਇੱਕ ਜ਼ਬਾਨ ਨਾਲ ਬੋਲਣਾ ਚਾਹੀਦਾ ਸੀ। ਤੁਸੀਂ ਸੈਂਟਰ ਨੂੰ ਡਿਫੈਂਡ ਕਰਨ ਲੱਗੇ ਹੋ। ਡਬਲਯੂ.ਟੀ.ਓ. ਜਿਹੜਾ ਹੈ, ਉਸ ਬਾਰੇ ਤੁਸੀਂ ਕਾਂਗਰਸ ਨੂੰ ਹੀ ਨਾ ਕੋਸੋ, ਬੀ.ਜੇ.ਪੀ. ਨੇ ਵੀ ਇਸ ਨੂੰ ਕਾਂਟੀਨਿਊ ਕੀਤਾ ਹੈ, ਰਿਜੈਕਟ ਨਹੀਂ ਕੀਤਾ । ਇਸ ਨਾਲ ਤੁਹਾਡੀ ਭਾਈਵਾਲੀ ਹੈ। ਜੇਕਰ ਤੁਸੀਂ ਕਿਸਾਨਾਂ ਦੇ ਹਿੱਤਾਂ ਬਾਰੇ ਸਹੀ ਮਾਅਨਿਆਂ ਵਿੱਚ ਗੱਲ ਕਰਦੇ ਤਾਂ ਤੁਹਾਨੂੰ ਇਨ੍ਹਾਂ ਵੱਲ ਨਹੀਂ ਸੀ ਦੇਖਣਾ ਚਾਹੀਦਾ। ਇਨ੍ਹਾਂ ਤੋਂ ਪਹਿਲਾਂ ਜਾ ਕੇ, ਕਿਉਂਕਿ ਤੁਹਾਡੀ ਮਿੱਤਰ ਸਰਕਾਰ ਸੀ, ਉਥੇ ਜਾ ਕੇ ਤੁਹਾਨੂੰ ਕਿਸਾਨਾਂ ਵਾਸਤੇ ਹਾਅ ਦਾ ਨਾਅਰਾ ਜ਼ਰੂਰ ਮਾਰਨਾ ਚਾਹੀਦਾ ਸੀ। ਇਥੇ ਪੁਲੀਟੀਕਲ ਮਾਈਲੇਜ ਲੈਣ ਵਾਸਤੇ, ਇੱਕ ਦੂਜੇ ਨੂੰ ਨੀਵਾਂ ਵਿਖਾਉਣ ਵਾਸਤੇ ਗੱਲਾਂ ਕੀਤੀਆਂ ਗਈਆਂ ਹਨ। ਕਿਸਾਨਾਂ ਦੇ ਹਿੱਤਾਂ ਦੀਆਂ ਗੱਲਾਂ ਨਹੀਂ ਕੀਤੀਆਂ ਗਈਆਂ। ਜੇ ਕਿਸਾਨਾਂ ਦੇ ਹਿੱਤ ਦੀ ਗੱਲ ਸੀ, ਜਦੋਂ ਬਾਦਲ ਸਾਹਿਬ ਆਪ ਆਪੋਜ਼ੀਸ਼ਨ ਦੇ ਵਿੱਚ ਹੁੰਦੇ ਸੀ ਤੇ ਜਦੋਂ ਉਪਰ ਸੈਂਟਰ ਵਿੱਚ ਕਾਂਗਰਸ ਦੀ ਸਰਕਾਰ ਹੁੰਦੀ ਸੀ ਤਾਂ ਇਨ੍ਹਾਂ ਦਾ ਹਮੇਸ਼ਾ ਇਹੋ ਹੀ ਭਾਸ਼ਣ ਹੁੰਦਾ ਸੀ ਕਿ ਸੈਂਟਰ ਦੀ ਸਰਕਾਰ ਸਟੇਟਾਂ ਦਾ ਕੁਝ ਨਹੀਂ ਬਣਨ ਦਿੰਦੀ। ਇਹ ਗੱਲ ਮੈਨੂੰ ਯਾਦ ਹੈ ਕਈ ਵਾਰੀ ਬਾਦਲ ਸਾਹਿਬ ਨੇ ਜ਼ਿਲ੍ਹਿਆਂ ਵਿੱਚ ਭਾਸ਼ਣ ਦਿੱਤਾ ਸੀ। ਭਾਸ਼ਣ ਇਹੋ ਹੁੰਦੇ ਸਨ ਕਿ ਸੈਂਟਰ ਸਟੇਟਾਂ ਦਾ ਕੁਝ ਬਣਨ ਨਹੀਂ ਦਿੰਦਾ। ਮੈਨੂੰ ਯਾਦ ਹੈ ਕਿ ਕਈ ਵਾਰੀ...............

**Expunged as ordered by the Chair.

## EXTENSION OF THE TIME OF THE SITTING

**Mr. Speaker :** If the House agrees, the time of the sitting be extended for an hour, up to 2.30 P.M.

(Voices : yes, yes)

**Mr. Speaker :** The time of the sitting of the House is extended for an hour i.e. up to 2.30 P.M.

## OFFICIAL RESOLUTION REG.. DELAYED ANNOUNCEMENT OF MINIMUM SUPPORT PRICE FOR PADDY *(Resumption)*

**ਸਰਦਾਰ ਸੁੱਚਾ ਸਿੰਘ ਛੋਟੇਪੁਰ :** ਮੈਂ ਬੇਨਤੀ ਕਰ ਰਿਹਾ ਸੀ ਕਿ ਅਸੀਂ ਸੈਂਟਰ ਨੂੰ ਕੋਸਦੇ ਹੁੰਦੇ ਸੀ। ਮੇਰੇ ਹਲਕੇ ਵਿਚ ਦੋ ਪਿੰਡ ਹਨ। ਬਾਦਲ ਸਾਹਿਬ ਜ਼ਿਕਰ ਕਰਦੇ ਹੁੰਦੇ ਸੀ, ਇਕ ਦਾ ਨਾਂ ਕੁੱਤਿਆਂ ਵਾਲੀ ਹੈ, ਇਕ ਦਾ ਨਾਂ ਝੋਟਿਆਂ ਵਾਲੀ ਹੈ। ਸੈਂਟਰ ਵਾਲੇ ਸਹਿਯੋਗ ਨਹੀਂ ਕਰਦੇ ਮੈਂ ਪਿੰਡਾਂ ਦੇ ਨਾਂ ਨਹੀਂ ਬਦਲ ਸਕਦਾ। ਉਹੀ ਸੈਂਟਰ ਅੱਜ ਹੈ, ਉਹ ਇਨ੍ਹਾਂ ਨੂੰ ਸਹਿਯੋਗ ਕਿਉਂ ਕਰੇਗਾ। ਇਹ ਸੈਂਟਰ ਤੁਹਾਨੂੰ ਸਹਿਯੋਗ ਕਰ ਸਕਦਾ ਸੀ। ਤੁਹਾਡੇ ਆਲੇ-ਦੁਆਲੇ ਵੀ ਸੱਜਣਾਂ ਮਿੱਤਰਾਂ ਦੀਆਂ ਸਰਕਾਰਾਂ ਸਨ, ਕੋਈ ਤੁਹਾਨੂੰ ਇਸ ਵਿਚ ਦਿੱਕਤ ਨਹੀਂ ਸੀ ਆਉਣੀ। ਜੇ ਤੁਸੀਂ ਤਕੜੇ ਹੋ ਕੇ ਕਿਸਾਨ ਦੇ ਹਿੱਤ ਵਿਚ ਗੱਲ ਕਰਦੇ ਤਾਂ ਸ਼ਾਇਦ ਲੋਕ ਮਨੋਂ ਤੁਹਾਡਾ ਸਤਿਕਾਰ ਕਰਦੇ ਕਿ ਤੁਸੀਂ ਕਿਸਾਨ ਦੇ ਹਿੱਤਾਂ ਦੀ ਗੱਲ ਕਰ ਰਹੇ ਹੋ। ਸੋ, ਅੱਜ ਮੇਰੀ ਤੁਹਾਨੂੰ ਸਾਰਿਆਂ ਨੂੰ ਬੇਨਤੀ ਹੈ ਕਿ ਇਕ ਦੂਜੇ ਨੂੰ ਨੀਵਾਂ ਦਿਖਾਉਣ ਵਾਸਤੇ ਆਪਣੀ-ਆਪਣੀ ਕਾਰਕਰਦਗੀ ਦਿਖਾਉਣ ਦੀ ਕੋਸ਼ਿਸ਼ ਨਾ ਕਰੀਏ। ਅਸੀਂ ਕਿਸਾਨ ਵਾਸਤੇ ਸੁਹਿਰਦ ਹੋਈਏ, ਕਿਸਾਨ ਦੀ ਹਾਲਤ ਵੇਖੀਏ ਤੇ ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਅੱਜ ਤੋਂ ਇਕ ਸਾਲ ਪਹਿਲਾਂ ਝੋਨਾ ਆਇਆ ਸੀ, ਉਸ ਦੀ ਜੋ ਹਾਲਤ ਹੋਈ ਸੀ, ਮੈਨੂੰ ਯਾਦ ਹੈ 200 ਰੁਪਏ ਕੁਇੰਟਲ ਪਿੱਛੇ ਤੁਹਾਡੇ ਰਾਜ ਵਿਚ ਕਿਸਾਨ ਲੁੱਟਿਆ ਗਿਆ ਸੀ। ਮੈਂ ਕੋਈ ਇਨ੍ਹਾਂ ਦੀ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਤਰਫ਼ਦਾਰੀ ਨਹੀਂ ਕਰਦਾ ਪਰ ਇਨ੍ਹਾਂ ਨੇ ਕਣਕ ਦੀ ਖਰੀਦ ਬਹੁਤ ਚੰਗੀ ਕੀਤੀ ਹੈ। (ਥੰਪਿੰਗ) ਉਸ ਵਿਚ ਕਿਸੇ ਨਾਲ ਕੋਈ ਜ਼ਿਆਦਤੀ ਨਹੀਂ ਹੋਈ ਪਰ ਝੋਨੇ ਦੀ ਖਰੀਦ ਜੋ ਹੁਣ ਹੋ ਰਹੀ ਹੈ, ਉਸ ਵਿਚ ਕਿਸਾਨ ਦੇ ਨਾਲ ਬਹੁਤ ਜ਼ਿਆਦਾ ਠੱਗੀ ਹੋਈ ਹੈ ਕਿਉਂਕਿ ਸਹਾਇਕ ਕੀਮਤ ਇੰਨੀ ਲੇਟ ਮੁਕੱਰਰ ਕਰਨ ਕਰਕੇ ਸਾਡੇ ਬਹੁਤ ਸਾਰੇ ਜ਼ਿਲ੍ਹਿਆਂ ਵਿਚ ਕਿਸਾਨ ਮਾਰਿਆ ਗਿਆ, ਉਸ ਗਰੀਬ ਕਿਸਾਨ ਦੀ ਹਾਲਤ ਬਹੁਤ ਮਾੜੀ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਵੀ ਕਹਾਂਗਾ ਕਿ ਤੁਸੀਂ ਪਿਛਲੇ ਸਮੇਂ ਵਿਚ ਔਖੇ-ਸੌਖੇ ਹੋ ਕੇ 10 ਘੰਟੇ ਬਿਜਲੀ ਕਿਸਾਨ ਨੂੰ ਦਿੱਤੀ ਸੀ, ਉਸ ਨੂੰ ਲੋਕਾਂ ਨੇ ਐਪਰੀਸ਼ੀਏਟ ਕੀਤਾ ਹੈ ਪਰ ਅੱਜ ਸਾਡੇ ਜ਼ਿਲ੍ਹਿਆਂ ਵਿਚ ਬਾਸਮਤੀ ਸੁੱਕ ਰਹੀ ਹੈ, ਕਾਫ਼ੀ ਇਲਾਕਿਆਂ ਦਾ ਨੁਕਸਾਨ ਹੋ ਰਿਹਾ ਹੈ। ਅੱਜ ਬਿਜਲੀ ਕੇਵਲ ਦੋ ਘੰਟੇ ਆਉਂਦੀ ਹੈ। ਇਸ ਵੱਲ ਵੀ ਤਵੱਜੋ ਕਰਨੀ ਚਾਹੀਦੀ ਹੈ। ਸੋ, ਜੋ ਮਤਾ ਪੇਸ਼ ਕੀਤਾ ਗਿਆ ਹੈ ਉਸ ਦੀ ਪੂਰਨ ਤੌਰ ਤੇ ਹਮਾਇਤ ਕਰਦੇ ਹਾਂ। (ਥੰਪਿੰਗ) ਇਹ ਸਾਰੇ ਪੰਜਾਬ ਦੇ ਕਿਸਾਨਾਂ ਦਾ ਮਸਲਾ ਹੈ ਇਸ ਵਿਚ ਕੋਈ ਪੁਲੀਟੀਕਲ ਪਾਰਟੀਆਂ ਦਾ ਮਸਲਾ ਨਹੀਂ। ਅੱਜ ਸਾਰੀਆਂ ਜ਼ਿਮੀਦਾਰ ਯੂਨੀਅਨਾਂ, ਸਾਰੇ ਪੰਜਾਬ ਦੇ ਲੋਕ ਬੜੀ ਗੰਭੀਰਤਾ ਨਾਲ ਅੱਜ ਦੇ ਸੈਸ਼ਨ ਵੱਲ ਦੇਖ ਰਹੇ ਹਨ। ਸੋ, ਸਾਨੂੰ ਸਾਰਿਆਂ ਨੂੰ ਇਕ

ਜ਼ੁਬਾਨ ਹੋ ਕੇ ਇਸ ਮਤੇ ਦੀ ਹਮਾਇਤ ਕਰਨੀ ਚਾਹੀਦੀ ਹੈ। ਮੈਂ ਆਪਣੇ ਸਾਥੀਆਂ ਵਲੋਂ ਇਸ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਇਕ ਅਮੈਂਡਮੈਂਟ ਦਾ ਨੋਟਿਸ ਦਿੱਤਾ ਸੀ ਤੇ ਉਸ ਬਾਰੇ......

**ਮਾਨਯੋਗ ਸਪੀਕਰ** : ਤੁਸੀਂ ਬੋਲ ਲਓ। ਅਸੀਂ ਦੇਖ ਲੈਂਦੇ ਹਾਂ।

**ਸਰਦਾਰ ਬੀਰ ਦਵਿੰਦਰ ਸਿੰਘ** : ਇਹ ਰੈਲੇਵੈਂਟ ਅਮੈਂਡਮੈਂਟ ਹੈ। ਤੁਸੀਂ ਇਸ ਬਾਰੇ ਰੂਲਿੰਗ ਦੇ ਦਿਓ।

**ਮਾਨਯੋਗ ਸਪੀਕਰ** : ਤੁਸੀਂ ਬੋਲਣ ਵੇਲੇ ਵੀ ਅਮੈਂਡਮੈਂਟ ਕਰ ਸਕਦੇ ਹੋ। ਤੁਸੀਂ ਬੋਲ ਲਓ, ਫੇਰ ਅਮੈਂਡਮੈਂਟ ਕਰਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ)** : ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜਿਹੜਾ ਇਹ ਮੌਕਾ ਦਿੱਤਾ ਹੈ। ਅੱਜ ਇਹ ਸਦਨ ਬੜੇ ਹੀ ਮਹੱਤਵਪੂਰਨ ਮਸਲੇ ਤੇ ਵਿਚਾਰ ਕਰਨ ਵਾਸਤੇ ਜੁੜਿਆ ਹੈ। ਸ਼ਾਇਦ ਇਸ ਸਦਨ ਦੇ ਇਤਿਹਾਸ ਵਿਚ ਐਸੇ ਬੜੇ ਕਮ ਮੌਕੇ ਆਏ ਹਨ ਜਦੋਂ ਪੰਜਾਬ ਸਰਕਾਰ ਨੇ ਸਦਨ ਦੀ ਇਕ ਵਿਸ਼ੇਸ਼ ਇਕੱਤਰਤਾ ਬੁਲਾਈ ਹੋਵੇ ਤੇ ਕਿਸਾਨ ਨਾਲ ਬਾਵਾਸਤਾ ਜੋ ਮੁੱਦੇ ਹਨ ਉਸ ਦੀ ਇਕ ਤ੍ਰਾਸਦੀ ਹਾਲਤ, ਕਿਰਸਾਨੀ ਔਰ ਉਸ ਦੀ ਉਪਜ ਨਾਲ ਜੁੜੇ ਸਬੰਧਿਤ ਮਸਲੇ ਤੇ ਬੜੀ ਅਹਿਮ ਵਿਚਾਰ ਕਰਨ ਵਾਸਤੇ ਅੱਜ ਦੀ ਤਰ੍ਹਾਂ ਇਹ ਜੋ ਮੀਟਿੰਗ ਹੈ ਹਾਊਸ ਦੀ, ਇਸ ਨੂੰ ਇੱਕਤਰ ਕੀਤਾ ਹੋਵੇ। ਮੈਂ ਸਹਿਮਤ ਹਾਂ ਸਰਦਾਰ ਸੁੱਚਾ ਸਿੰਘ ਛੋਟੇਪੁਰ ਮੇਰੇ ਤੋਂ ਪਹਿਲਾਂ ਬੋਲ ਰਹੇ ਸੀ ਕਿ ਜਿਤਨੇ ਗੰਭੀਰ ਮਸਲੇ ਨੂੰ ਵਿਚਾਰਨ ਲਈ ਅਸੀਂ ਜੁੜੇ ਹਾਂ, ਵਿਚਾਰ ਪ੍ਰਗਟ ਕਰਨ ਵੇਲੇ ਉਨੀ ਗੰਭੀਰਤਾ ਦਾ ਪ੍ਰਗਟਾਵਾ ਨਹੀਂ ਵਿਖਾਇਆ ਜਾ ਰਿਹਾ ਬਲਕਿ ਸਾਰੇ ਮਾਮਲੇ ਨੂੰ ਹਾਸੇ ਮਖੌਲ ਵਿਚ ਗੁਡੀ-ਗੁਡੀ ਗੱਲਾਂ ਕਰਕੇ ਇਹ ਜਿਹੜਾ ਵਕਤ ਹੈ, ਉਸ ਨੂੰ ਗਵਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਅੱਜ ਅਸੀਂ ਪੰਜਾਬ ਦੀ ਕਿਰਸਾਨੀ ਦੀ ਇਕ ਤ੍ਰਾਸਦੀ ਹਾਲਤ ਵਿਚਾਰ ਰਹੇ ਹਾਂ। ਇਸ ਵੇਲੇ ਸੈਂਕੜੇ ਪੰਜਾਬ ਦੇ ਕਿਸਾਨ ਖੁਦਕਸ਼ੀ ਕਰ ਚੁੱਕੇ ਹਨ ਔਰ ਕਿਸਾਨ ਦੀ ਜੋ ਆਰਥਿਕ ਦਸ਼ਾ ਹੈ, ਉਸ ਦੀ ਸਾਰੀ ਸਥਿਤੀ ਦਾ ਮੁਲੰਕਣ ਕਰਨ ਔਰ ਉਸ ਦਾ ਜਾਇਜ਼ਾ ਲੈਣ ਦੀ ਜ਼ਰੂਰਤ ਹੈ। ਮੈਂ ਇੱਕ ਛੋਟਾ ਕਿਸਾਨ ਹੋਣ ਦੇ ਨਾਤੇ ਮਹਿਸੂਸ ਕਰਦਾ ਹਾਂ ਕਿ ਕਿਸਾਨ ਦੇ ਪੈਰਾਂ ਹੇਠ ਦੀ ਜ਼ਮੀਨ ਜੋ ਹੈ, ਉਹ ਖਿਸਕ ਚੁੱਕੀ ਹੈ। ਅੱਜ ਕੋਈ ਐਸਾ ਕਿਸਾਨ ਨਹੀਂ ਰਿਹਾ, ਚਾਹੇ ਉਹ ਮਾਰਜਨਲ ਫਾਰਮਰ ਹੋਵੇ, ਚਾਹੇ ਉਹ ਛੋਟਾ ਫਾਰਮਰ ਹੋਵੇ, ਜਿਹੜਾ ਇਹ ਕਹਿ ਸਕੇ ਕਿ ਮੈਂ ਕਰਜ਼ੇ ਤੋਂ ਮੁਕਤ ਹਾਂ ਔਰ ਕੋਈ ਐਸਾ ਕਿਸਾਨ ਨਹੀਂ ਜਿਹੜਾ ਆਪਣੀ ਫਸਲ ਮੰਡੀ ਵਿੱਚ ਵੇਚਣ ਤੋਂ ਬਾਅਦ ਕਦੇ ਕੈਸ਼ ਦੀ ਰਕਮ ਲੈ ਕੇ ਵਾਪਸ ਆਪਣੇ ਘਰ ਆਇਆ ਹੋਵੇ। ਕਿਸਾਨ ਕੇਵਲ ਹਿਸਾਬ-ਕਿਤਾਬ ਕਰਨ ਵਾਸਤੇ ਆੜ੍ਹਤੀ ਕੋਲ ਬੈਠਦਾ ਹੈ ਔਰ ਉਸ ਦੀ ਜ਼ਿੰਦਗੀ ਨੂੰ ਜੇ ਗਹੁ ਨਾਲ ਵਿਚਾਰੀਏ, ਉਹ ਹਰ ਰੋਜ਼ ਮਰਦਾ ਹੈ। ਹਰ ਰੋਜ਼ ਜ਼ਲੀਲ ਹੁੰਦਾ ਹੈ। ਉਸ ਦੇ ਘਰ ਮੌਤ ਹੋਵੇ ਜਾਂ ਜਨਮ ਹੋਵੇ, ਕੋਈ ਸ਼ਗਨ ਹੋਵੇ ਜਾਂ ਕੋਈ ਹੋਰ ਉਦਾਸੀ ਵਾਲੀ ਗੱਲ ਹੋਵੇ, ਉਸ ਨੂੰ ਵਾਰ-ਵਾਰ ਜ਼ਲੀਲ ਹੋਣਾ ਪੈਂਦਾ ਹੈ, ਜ਼ਲੀਲਤਾ ਦਾ ਸਾਹਮਣਾ ਕਰਨਾ ਪੈਂਦਾ ਹੈ। ਜੇ ਮੌਤ ਹੁੰਦੀ ਹੈ ਤਾਂ ਕੱਫਣ ਖਰੀਦਣ ਲਈ ਵੀ ਉਸ ਨੂੰ ਉਧਾਰ ਮੰਗਣਾ ਪੈਂਦਾ ਹੈ ਔਰ ਜੇ ਉਸ ਦੀ

[ਸਰਦਾਰ ਬੀਰ ਦਵਿੰਦਰ ਸਿੰਘ]

ਬੱਚੀ ਦਾ, ਲੜਕੀ ਦਾ ਵਿਆਹ ਹੁੰਦਾ ਹੈ ਤਾਂ ਉਸ ਨੂੰ ਸਾਰਾ ਕੁੱਝ ਹੀ ਕਰਜ਼ੇ ਤੇ ਲੈਣਾ ਪੈਂਦਾ ਹੈ। ਡੀਜ਼ਲ ਕਰਜ਼ੇ ਤੇ ਲੈਂਦਾ ਹੈ, ਜੋ ਸਮਾਨ ਖਰੀਦਦਾ ਹੈ, ਦੁਕਾਨਦਾਰ ਜਾਂ ਪੰਸਾਰੀ ਤੋਂ ਜਾਂ ਕਿਸੇ ਦੂਸਰੇ ਤੋਂ ਤਾਂ ਉਹ ਸਾਰਾ ਕੁੱਝ ਕਰਜ਼ੇ ਤੇ ਲੈਂਦਾ ਹੈ। ਆੜ੍ਹਤੀ ਜੋ ਹੈ, ਉਸ ਨੂੰ ਪਰਚੀ ਦਿੰਦਾ ਹੈ। ਉਹ ਕੱਪੜਾ ਖਰੀਦਦਾ ਹੈ ਤਾਂ ਉਧਾਰ ਖਰੀਦਦਾ ਹੈ ਔਰ ਜੋ ਆੜ੍ਹਤੀ ਹੈ, ਉਹ ਮਨ ਮਰਜ਼ੀ ਦਾ ਵਿਆਜ ਕਿਸਾਨ ਤੋਂ ਲੈਂਦਾ ਹੈ। ਉਸ ਨੂੰ ਪਤਾ ਹੀ ਨਹੀਂ ਲਗਦਾ ਕਿ ਇਸ ਸਾਰੇ ਸਿਲਸਿਲੇ ਵਿੱਚ ਉਸ ਨਾਲ ਬੀਤ ਕੀ ਰਿਹਾ ਹੈ। ਉਸ ਦੀਆਂ ਬੜੀਆਂ ਉਮੀਦਾਂ ਲੱਗੀਆਂ ਹੁੰਦੀਆਂ ਹਨ, ਜਿਵੇਂ-ਜਿਵੇਂ ਫਸਲ ਜਵਾਨ ਹੁੰਦੀ ਹੈ, ਤਿਵੇਂ-ਤਿਵੇਂ ਕਿਸਾਨ ਦੇ ਬੱਚੇ, ਕਿਸਾਨ ਦੀਆਂ ਬੇਟੀਆਂ, ਉਨ੍ਹਾਂ ਦੀਆਂ ਬੜੀਆਂ ਉਮੀਦਾਂ ਉਸ ਦੇ ਨਾਲ ਜੁੜ ਜਾਂਦੀਆਂ ਹਨ। ਲੇਕਿਨ ਉਹ ਸਾਰੇ ਸੁਪਨੇ ਉਸ ਦੇ ਸੁਆਹ ਹੋ ਜਾਂਦੇ ਹਨ ਜਦੋਂ ਕਿਸਾਨ ਫਸਲ ਵੇਚਣ ਤੋਂ ਬਾਅਦ ਉਦਾਸ ਹੋ ਕੇ ਆਪਣੇ ਘਰ ਨੂੰ ਮੁੜਦਾ ਹੈ। ਉਸ ਦੇ ਪੈਸੇ ਲੈਣ ਵਾਲੇ ਉਸ ਦੀ ਢੇਰੀ ਤੇ ਪਹਿਲਾਂ ਹੀ ਖੜ੍ਹੇ ਹੁੰਦੇ ਹਨ। ਪੈਟਰੋਲ ਪੰਪ ਵਾਲੇ ਖੜ੍ਹੇ ਹੁੰਦੇ ਹਨ, ਕੱਪੜੇ ਵਾਲਾ ਖੜ੍ਹਾ ਹੁੰਦਾ ਹੈ, ਡਾਕਟਰ ਖੜ੍ਹਾ ਹੁੰਦਾ ਹੈ. ਜਿਸ ਤੋਂ ਉਹ ਦਵਾਈ ਵੀ ਉਧਾਰ ਲੈਂਦਾ ਹੈ, ਔਜਾਰ ਵੇਚਣ ਵਾਲਾ ਖੜ੍ਹਾ ਹੁੰਦਾ ਹੈ। ਇਸ ਕਰਕੇ ਅੱਜ ਕਿਸਾਨ ਦੀ ਦੁਰਦਸ਼ਾ ਇਸ ਕਿਸਮ ਦੀ ਹੋ ਗਈ ਹੈ ਕਿ ਉਸ ਨੂੰ ਅੱਜ ਜਿਊਣਾ ਮੁਸ਼ਕਿਲ ਹੋ ਗਿਆ ਹੈ। ਜਿਹੜੇ ਉਸ ਦੇ ਸਹਾਇਕ ਧੰਦੇ ਸੀ, ਉਨ੍ਹਾਂ ਦੀ ਵੀ ਅੱਜ ਮੰਡੀ ਵਿੱਚ ਕੋਈ ਕੀਮਤ ਨਹੀਂ ਰਹੀ। ਕਿਸਾਨ ਜੋ ਹੈ, ਉਹ ਕਰਜ਼ਿਆ ਹੇਠ ਇੰਨਾ ਦੱਬ ਗਿਆ ਹੈ ਪਰ ਉਸ ਦੇ ਨਾਲ ਕਿਸੇ ਨੇ ਲਿਹਾਜ਼ ਪਾਲਣ ਦਾ ਯਤਨ ਨਹੀਂ ਕੀਤਾ। ਚਾਹੇ ਕੋਆਪਰੇਟਿਵ ਦੇ ਕਰਜ਼ੇ ਹੋਣ, ਸ਼ਾਹੂਕਾਰਾਂ ਦੇ ਕਰਜ਼ੇ ਹੋਣ। ਹਰ ਇੱਕ ਬੰਦੇ ਨੇ ਕਿਸਾਨ ਦੀ ਇੱਕ-ਇੱਕ ਰੱਤ ਵਿਚੋਂ, ਬੂੰਦ ਵਿਚੋਂ ਪੈਸੇ ਵਸੂਲਣ ਦੀ ਕੋਸ਼ਿਸ਼ ਕੀਤੀ ਹੈ। ਅੱਜ ਕਿਸਾਨ ਮੁਕੰਮਲ ਤੌਰ ਤੇ ਬਰਬਾਦ ਹੋ ਗਿਆ ਹੈ। ਇਹ ਸਭ ਤੋਂ ਵੱਧ ਫਿਕਰ ਦੀ ਗੱਲ ਹੈ। ਪਿਛਲੇ 40—50 ਸਾਲਾਂ ਵਿੱਚ ਕਿਸਾਨ ਨੂੰ ਹੱਲਾਸ਼ੇਰੀ ਦੇ ਕੇ ਉਸ ਤੋਂ ਕਿੰਨਾ ਕੰਮ ਕਰਵਾਇਆ ਹੈ ਕਿ ਹਿੰਦੁਸਤਾਨ ਜਿਹੜਾ ਪੀ.ਐਲ. 480 ਦੀ ਲਾਹਨਤ ਦੇ ਤਹਿਤ ਬਾਹਰਲੇ ਮੁਲਕਾਂ ਵਿਚੋਂ ਬਗਲੀ ਪਾ ਕੇ ਕਣਕ ਖਰੀਦਦਾ ਸੀ, ਉਸ ਲਾਹਨਤ ਨੂੰ ਪੰਜਾਬ ਦੇ ਕਿਸਾਨ ਨੇ ਤੋੜਿਆ। ਹਿੰਦੁਸਤਾਨ ਨੂੰ ਸੈਲਫ-ਸਫੀਸ਼ੈਂਟ ਕੀਤਾ, ਹਿੰਦੁਸਤਾਨ ਦੇ ਅੰਨ ਦੇ ਭੰਡਾਰ ਭਰੇ। ਉਸ ਨੇ ਸਾਰੇ ਜ਼ਖਮਾਂ ਅਤੇ ਮਜ਼ਬੂਰੀਆਂ ਨੂੰ ਆਪਦੇ ਪਿੰਡਿਆਂ ਤੇ ਹੰਢਾਇਆ ਹੈ ਪਰ ਅਸੀਂ ਸਿਰਫ ਕਿਸਾਨ ਨੂੰ ਹੱਲਾਸ਼ੇਰੀ ਦਿੰਦੇ ਰਹੇ ਹਾਂ। ਕਿਸੇ ਨੇ ਬੜੇ ਖੂਬਸੂਰਤ ਲਫਜ਼ਾਂ ਵਿੱਚ ਕਿਹਾ ਹੈ :

"ਤੇਰੇ ਬੱਚੇ ਦੁੱਧ ਨੂੰ ਤਰਸਣ, ਤੇ ਤੂੰ ਮੱਝੀਆਂ ਦਾ ਪਾਲੀ।"

ਤੂੰ ਮੱਝੀਆਂ ਦਾ ਪਾਲੀ ਹੈ ਤੇ ਤੇਰੇ ਬੱਚੇ ਦੁੱਧ ਦੀ ਬੂੰਦ-ਬੂੰਦ ਨੂੰ ਤਰਸਣ, ਇਸ ਤੋਂ ਵੱਧ ਅਨਫਾਰਚੂਨੇਟ ਤੇ ਤਰਸਯੋਗ ਪੁਜੀਸ਼ਨ ਹੋਰ ਨਹੀਂ ਹੋ ਸਕਦੀ। ਮੈਂ ਬੜਾ ਇਹਤਰਾਮ ਕਰਦਾ ਹਾਂ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ, ਜੋ ਕਿ ਪਹਿਲਾਂ ਆਪਣੇ ਵਿਚਾਰ ਪ੍ਰਸਤੁਤ ਕਰ ਰਹੇ ਸਨ। ਡਬਲਿਊ.ਟੀ.ਓ. ਦੀ ਗੱਲ ਕੀਤੀ ਹੈ, ਇਹ ਵਿਸ਼ਵ ਵਪਾਰ ਸੰਸਥਾ ਹੈ। ਇਹ ਇੱਕ ਹਕੀਕਤ ਹੈ ਕਿ ਹਿੰਦੁਸਤਾਨ ਨੇ ਇਸ ਤੇ ਦਸਖਤ ਕੀਤੇ ਹਨ, ਹੋਰ ਸਾਰੀਆਂ ਨੇਸ਼ਨਜ਼ ਨੇ ਵੀ ਕੀਤੇ ਹਨ, ਜਿਹੜੀਆਂ ਵਿਸ਼ਵ ਵਪਾਰ ਸੰਸਥਾ ਦੀਆਂ ਮੈਂਬਰ ਬਣੀਆਂ ਹਨ। ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦਾ ਕਿ ਉਸ ਵਕਤ ਕਿਸ ਪਾਰਟੀ ਦੀ ਸਰਕਾਰ ਸੀ। ਭਾਰਤ ਵੀ ਇਸ ਡਬਲਿਊ.ਟੀ.ਓ. ਦਾ ਮੈਂਬਰ ਬਣਿਆ। ਇਹ ਸਰਕਾਰਾਂ ਚਲਣ ਦਾ ਸਿਸਟਮ ਹੈ ਜਿਸ ਨੂੰ

ਇਕ ਪਾਰਟੀ ਦੀ ਸਰਕਾਰ ਦਸਖਤ ਕਰਦੀ ਹੈ, ਦੂਸਰੀ ਉਸ ਨੂੰ ਲਾਗੂ ਕਰਦੀ ਹੈ ਅਤੇ ਉਸ ਫੈਸਲਿਆਂ ਉਤੇ ਪਹਿਰਾ ਦਿੰਦੀਆਂ ਹਨ। ਇਸ ਦੇ ਨਾਲ ਪੰਜਾਬ ਦੇ ਕਿਸਾਨਾਂ ਨੇ ਜਿਹੜਾ ਆਪਣਾ ਸੁਨਹਿਰਾ ਸੁਪਨਾ ਦੇਖਿਆ ਹੋਇਆ ਸੀ, ਉਹ ਟੁਟਦਾ ਨਜ਼ਰ ਆਉਣ ਲੱਗਾ। ਇਸ ਡਬਲਿਊ.ਟੀ.ਓ. ਤੇ ਦਸਖਤ ਕਰਨ ਨਾਲ ਕੀ ਹੋਇਆ ਕਿ ਉਸ ਦੇ ਅਨਾਜ ਦਾ ਅੰਤਰਰਾਸ਼ਟਰੀ ਪੱਧਰ ਤੇ ਪ੍ਰਯੋਗਸ਼ਾਲਾ ਵਿਚ ਨਿਰੀਖਣ ਕੀਤਾ ਗਿਆ ਤਦ ਉਨ੍ਹਾਂ ਡਬਲਿਊ.ਟੀ.ਓ. ਨੂੰ ਕਿਹਾ ਕਿ ਪੰਜਾਬ ਦਾ ਅਨਾਜ ਸਾਡੇ ਸਟੈਂਡਰਡ ਦੇ ਮੁਤਾਬਿਕ ਨਹੀਂ ਹੈ। ਇਸ ਅਨਾਜ ਨਾਲ ਸਾਡੀ ਡਬਲ ਰੋਟੀ ਨਹੀਂ ਬਣ ਸਕਦੀ, ਨਾ ਬਰਗਰ ਬਣ ਸਕਦਾ ਹੈ ਅਤੇ ਨਾ ਹੀ ਸਾਡੇ ਮਿੱਥੇ ਸਟੈਂਡਰਡ ਮੁਤਾਬਿਕ ਉਤਰਦੀ ਹੈ। ਇਸ ਲਈ ਇੰਟਰਨੈਸ਼ਨਲ ਮਾਰਕਿਟ ਵਿਚ ਸਾਡੀ ਕਣਕ ਫੇਲ੍ਹ ਹੋ ਗਈ ਯਾਨੀ ਪੰਜਾਬ ਦੇ ਕਿਸਾਨ ਦੀ ਪੈਦਾਵਾਰ ਜ਼ੀਰੋ ਹੋ ਗਈ। ਪੰਜਾਬ ਦੀ ਕਣਕ ਉਨ੍ਹਾਂ ਦੇ ਪੈਮਾਨੇ ਉਤੇ ਨਹੀਂ ਉਤਰੀ ਜਿਸ ਕਰਕੇ ਪੰਜਾਬ ਦੇ ਕਿਸਾਨਾਂ ਦਾ ਨੁਕਸਾਨ ਹੋਇਆ ਜਦ ਕਿ ਇਸ ਦੇ ਮੁਕਾਬਲੇ ਵਿਚ ਆਸਟੇਰਲੀਆ ਦੀ ਕਣਕ ਸਸਤੀ ਅਤੇ ਬਿਹਤਰ ਇੰਟਰਨੈਸ਼ਨਲ ਮਾਰਕਿਟ ਵਿਚ ਆਈ ਅਤੇ ਉਸ ਦੀ ਉਨ੍ਹਾਂ ਨੇ ਖਰੀਦ ਕੀਤੀ। ਇਸ ਲਈ ਇਸ ਬਾਰੇ ਉਸ ਵਕਤ ਦੀਆਂ ਸਰਕਾਰਾਂ ਨੂੰ ਆਪਣੇ ਕਿਸਾਨਾਂ ਨੂੰ ਬਿਹਤਰ ਤਰੀਕੇ ਦੱਸਣੇ ਚਾਹੀਦੇ ਸਨ। ਸਾਡੀਆਂ ਐਗਰੀਕਲਚਰ ਯੂਨੀਵਰਸਿਟੀਆਂ ਨੂੰ ਇਸ ਬਾਰੇ ਜਾਣਕਾਰੀ ਕਿਸਾਨਾਂ ਨੂੰ ਦੇਣੀ ਚਾਹੀਦੀ ਸੀ ਤਾਂ ਕਿ ਉਹ ਵੀ ਉਨ੍ਹਾਂ ਦੇ ਪੈਮਾਨੇ ਅਗੇ ਉਤਰ ਸਕਦੇ। ਕਿਸਾਨਾਂ ਨੂੰ ਸਮੇਂ ਸਿਰ ਜਾਣਕਾਰੀਆਂ ਨਾ ਦੇਣ ਵਿਚ ਉਸ ਵਕਤ ਦੀਆਂ ਸਰਕਾਰਾਂ ਨਾਕਾਮ ਰਹੀਆਂ ਜਦ ਕਿ ਇਸ ਦੀ ਬਹੁਤ ਜ਼ਰੂਰਤ ਸੀ। What are the future challenges for the farming community of Punjab and what would be the responses to those challenges? ਇਹ ਜਾਣਕਾਰੀਆਂ ਕਿਸਾਨਾਂ ਨੂੰ ਦੇਣ ਦੀ ਜ਼ਿੰਮੇਵਾਰੀ ਉਸ ਵਕਤ ਦੀ ਸਰਕਾਰ ਦੀ ਸੀ ਜਿਸ ਵਕਤ ਕਿਸਾਨਾਂ ਨੇ ਇੰਟਰਨੈਸ਼ਨਲ ਮਾਰਕਿਟ ਵਿਚ ਜਾਣਾ ਸੀ, ਪੰਜਾਬ ਦੀ ਖੇਤੀਬਾੜੀ ਯੂਨੀਵਰਸਿਟੀ ਦੀ ਜ਼ਿੰਮੇਵਾਰੀ ਸੀ, ਖੇਤੀਬਾੜੀ ਮਹਿਕਮੇ ਦੀ ਜ਼ਿੰਮੇਵਾਰੀ ਸੀ। ਯੂਨੀਵਰਸਿਟੀ ਨੂੰ ਚਾਹੀਦਾ ਸੀ ਕਿ ਪ੍ਰਯੋਗਸ਼ਾਲਾ ਵਿਚ ਰਿਸਰਚ ਕਰਕੇ ਅੱਛੇ ਬੀਜ਼ਾਂ ਬਾਰੇ ਕਿਸਾਨਾਂ ਨੂੰ ਜਾਣਕਾਰੀ ਦਿੰਦੀ ਅਤੇ ਬੀਜ ਉਪਲੱਬਧ ਕਰਾਕੇ ਦਿੰਦੀ ਤਾਂਕਿ ਇਸ ਦਾ ਫਾਇਦਾ ਕਿਸਾਨਾਂ ਨੂੰ ਹੁੰਦਾ। ਰਿਸਰਚ ਕਰਕੇ ਬੀਜ ਸਪਲਾਈ ਕਰਨੇ ਚਾਹੀਦੇ ਸਨ ਤਾਕਿ ਬਿਹਤਰ ਤਰੀਕੇ ਨਾਲ ਕਿਸਾਨ ਪੈਦਾਵਾਰ ਪੈਦਾ ਕਰਦਾ, ਅਤੇ ਇੰਟਰਨੈਸ਼ਨਲ ਮਾਰਕਿਟ ਵਿਚ ਕੰਪੀਟ ਕਰ ਸਕਦਾ। ਉਸ ਨੂੰ ਇਸ ਗੱਲ ਦੀ ਉਮੀਦ ਹੁੰਦੀ ਕਿ ਮੇਰੀ ਫਸਲ ਇੰਟਰਨੈਸ਼ਨਲ ਮਾਰਕਿਟ ਪੈਮਾਨੇ ਉਤੇ ਉਤਰ ਸਕਦੀ ਹੈ ਪਰ ਉਸ ਵਕਤ ਦੀ ਪੰਜਾਬ ਸਰਕਾਰ ਨੇ ਕਿਸਾਨਾਂ ਤੋਂ ਵਾਹਵਾਹ ਲੈਣ ਦੀ ਖਾਤਰ ਇਸ ਬਾਰੇ ਉਨ੍ਹਾਂ ਨੂੰ ਕੋਈ ਜਾਣਕਾਰੀ ਨਹੀਂ ਦਿੱਤੀ। ਜਿਸ ਕਰਕੇ ਉਨ੍ਹਾਂ ਦਾ ਇੰਟਰਨੈਸ਼ਨਲ ਮਾਰਕਿਟ ਵਿਚ ਨੁਕਸਾਨ ਹੋਇਆ। ਇਹ ਠੀਕ ਹੈ ਕਿ ਹਰ ਪਾਰਟੀ ਕਿਸਾਨਾਂ ਦੀਆਂ ਵੋਟਾਂ ਲੈਣ ਖਾਤਰ ਵਾਅਦੇ ਕਰਦੀ ਹੈ। ਪੰਜਾਬ ਦੇ ਕਿਸਾਨ ਦੀ ਇਕਾਨਮੀ ਵਿਚ ਸੁਧਾਰ ਲਿਆਉਣ ਲਈ ਕਿਸੇ ਨੇ ਕੋਈ ਕੁਝ ਨਹੀਂ ਕੀਤਾ। ਕਿਸੇ ਨੇ ਵੀ ਉਨ੍ਹਾਂ ਦਾ ਆਰਥਿਕ ਸੁਧਾਰ ਕਰਨ ਵਾਸਤੇ ਪਲਾਨ ਨੂੰ ਰੀਪਲਾਨ ਨਹੀਂ ਕੀਤਾ ਅਤੇ ਨਾ ਹੀ ਕਿਸੇ ਨੇ ਉਨ੍ਹਾਂ ਨੂੰ ਉਪਰ ਉਠਣ ਲਈ ਕੋਈ ਯੋਗਦਾਨ ਪਾਇਆ। ਇਹੀ ਕਾਰਨ ਹੈ ਕਿ ਆਰਥਿਕ ਦਸ਼ਾ ਖਰਾਬ ਹੋਣ ਕਰਕੇ ਉਹ ਸੁਸਾਈਡ ਕਰ ਰਹੇ ਹਨ ਅਤੇ ਉਹ ਕਰਜ਼ੇ ਹੇਠ ਦਬੇ ਹੋਏ ਹਨ। ਪਿਛਲੇ 10—15 ਸਾਲਾਂ ਤੋਂ ਸਾਡਾ ਕਿਸਾਨ ਕਰਜ਼ੇ ਥੱਲੇ ਦਬਿਆ ਆ ਰਿਹਾ ਹੈ ਇਹ ਠੀਕ ਹੈ ਕਿ ਪੰਜਾਬ ਦਾ ਕਿਸਾਨ ਇੱਜ਼ਤ ਨਾਲ

[ਸਰਦਾਰ ਬੀਰ ਦਵਿੰਦਰ ਸਿੰਘ]

ਜਿਉਣਾ ਚਾਹੁੰਦਾ ਹੈ ਅਤੇ ਉਹ ਹਮੇਸ਼ਾ ਸਵੈਮਾਣ ਵਿਚ ਰਹਿੰਦਾ ਹੈ। ਇਸ ਸਵੈਮਾਣ ਦੀ ਖਾਤਰ ਹੀ ਉਹ ਆਪਣਾ ਜੀਵਨ ਚਲਾਉਣ ਲਈ ਇਧਰ ਉਧਰ ਤੋਂ ਕਰਜ਼ਾ ਲੈ ਕੇ ਆਪਣਾ ਕੰਮ ਚਲਾ ਰਿਹਾ ਹੈ। ਇਹੀ ਕਾਰਨ ਹੈ ਕਿ ਪੰਜਾਬ ਦੇ ਕਿਸਾਨ ਦੀ ਇਕਾਨਮੀ ਸਟੇਬਲ ਨਹੀਂ ਹੈ। ਪੰਜਾਬ ਦੀ ਫਾਰਮਿੰਗ ਠੀਕ ਨਹੀਂ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਸਬੰਧ ਵਿਚ ਸਾਡੇ ਖੇਤੀਬਾੜੀ ਮਹਿਕਮੇ ਨੂੰ, ਐਗਰੀਕਲਚਰ ਯੂਨੀਵਰਸਿਟੀਆਂ ਨੂੰ ਅਤੇ ਹੋਰ ਸਬੰਧਿਤ ਮਹਿਕਮਿਆਂ ਨੂੰ ਡੇਅਰੀ, ਫਿਸ਼ਰੀ, ਐਨੀਮਲ ਹੈਸਬੈਂਡਰੀ ਨੂੰ ਨਾਲ ਲੈ ਕੇ ਚਲਣਾ ਚਾਹੀਦਾ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਚਾਹੇ ਇਸ ਸਬੰਧੀ ਕੋਈ ਹਾਈ ਪਾਵਰਡ ਕਮੇਟੀ ਜਾਂ ਕੋਈ ਕਮਿਸ਼ਨ ਕਾਇਮ ਕਰ ਦਿਓ ਤਾਂ ਕਿ ਕਿਸਾਨਾਂ ਨੂੰ ਇਸ ਦਾ ਫਾਇਦਾ ਹੋ ਸਕੇ ਔਰ ਜਾਣਕਾਰੀ ਮਿਲ ਸਕੇ ਕਿ ਅਗੋਂ ਤੋਂ ਕਿਸ ਤਰ੍ਹਾਂ ਸਾਨੂੰ ਆਪਣੇ ਕਿੱਤੇ ਵਿਚ ਸੁਧਾਰ ਲਿਆਉਣਾ ਹੈ। ਪਿੰਡਾਂ ਵਿਚ ਕਿਸਾਨ ਆਪਣੇ ਬੱਚਿਆਂ ਨੂੰ ਪੜ੍ਹਾਈ ਵੀ ਅੱਛੀ ਨਹੀਂ ਦੇ ਸਕਦਾ ਅਤੇ ਪਿੰਡਾਂ ਵਿਚ, ਪੰਜਾਬ ਦੇ ਰੂਰਲ ਏਰੀਆ ਵਿਚ ਜਿਹੜੀ ਡਰਾਪ ਆਊਟ ਚਲ ਰਹੀ ਹੈ, ਉਹ 72% ਤੋਂ 80% ਤੱਕ ਚਲੀ ਗਈ ਹੈ। ਹੁਣ ਤੁਸੀਂ ਦੇਖ ਲਵੋ ਕਿ ਪੰਜਾਬ ਦਾ ਕਿਸਾਨ ਆਪਣੇ ਬੱਚਿਆਂ ਨੂੰ ਕੀ ਬਣਾ ਰਿਹਾ ਹੈ। ਹੁਣ 10ਵੀਂ ਫੇਲ੍ਹ ਨੂੰ ਤੁਸੀਂ ਕਲਾਸ ਫੋਰ ਦੀ ਨੌਕਰੀ ਵੀ ਨਹੀਂ ਦੇਣੀ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਉਨ੍ਹਾਂ ਦੀ ਬਿਹਤਰੀ ਵਾਸਤੇ ਕੋਈ ਪਲਾਨ ਤਿਆਰ ਕਰਨੇ ਪੈਣਗੇ, ਕੋਈ ਟੈਕਨੀਕਲ ਐਜੂਕੇਸ਼ਨ ਦੇਣੀ ਪਵੇਗੀ, ਐਗਰੀਕਲਚਰ ਬਾਰੇ ਐਜੂਕੇਟ ਕਰਨਾ ਪਵੇਗਾ ਤਦ ਹੀ ਉਹ ਸ਼ਹਿਰਾਂ ਦੇ ਬੱਚਿਆਂ ਦੇ ਬਰਾਬਰ ਆ ਸਕਣਗੇ।

1.45 ਵਜੇ ਬਾ: ਦੁ: (ਇਸ *ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਪਿਛੇ ਮੈਨੂੰ ਨਾਰਥ ਅਮਰੀਕਾ ਜਾਣ ਦਾ ਮੌਕਾ ਮਿਲਿਆ। ਮੈਂ ਉਥੇ ਹਵਾਈ ਅੱਡੇ ਤੇ ਆਪਣੀ ਫਲਾਈਟ ਲੈਣ ਲਈ ਖੜ੍ਹਾ ਸੀ ਤਾਂ ਉਥੇ 25—30 ਪੰਜਾਬੀ ਨੌਜਵਾਨ ਆ ਗਏ ਤਾਂ ਉਹ ਕਹਿਣ ਲਗੇ, ਸਰਦਾਰ ਬੀਰ ਦਵਿੰਦਰ ਸਿੰਘ ਜੀ ਸਾਡਾ ਇਕ ਸੁਨੇਹਾ ਲੈ ਕੇ ਜਾਣਾ। ਅਸੀਂ ਤੁਹਾਡੇ ਨਾਲ ਗਲ ਕਰਨੀ ਹੈ, ਸਾਨੂੰ ਮੌਕਾ ਦਿਓ। ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਇਥੇ 3-4 ਦਿਨਾਂ ਨੂੰ ਆਉਣਾ ਹੈ, ਉਸ ਵਕਤ ਤੁਸੀਂ ਆ ਜਾਣਾ। ਅਸੀਂ ਬੈਠ ਕੇ ਗੱਲ-ਬਾਤ ਕਰਾਂਗੇ। ਹੁਣ ਚੂੰਕਿ ਮੇਰੀ ਫਲਾਈਟ ਦਾ ਟਾਈਮ ਹੋ ਚੁੱਕਾ ਹੈ, ਇਸ ਵਕਤ ਤੁਸੀਂ ਮੈਨੂੰ ਮੁਆਫ ਕਰੋ। ਮੈਂ ਵਾਪਸੀ ਤੇ ਤੁਹਾਨੂੰ ਜ਼ਰੂਰ ਮਿਲ ਕੇ ਜਾਵਾਂਗਾ। ਜਦੋਂ ਮੈਂ ਉਥੋਂ ਵਾਪਸ ਆਇਆ ਤਾਂ ਉਥੇ 60—70 ਨੌਜਵਾਨ ਆਏ ਹੋਏ ਸਨ ਤਾਂ ਉਹ ਕਹਿਣ ਲਗੇ ਕਿ ਸਾਡਾ ਇਕ ਸੁਨੇਹਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਕੈਪਟਨ ਅਮਰਿੰਦਰ ਸਿੰਘ ਨੂੰ ਜ਼ਰੂਰ ਦੇਣਾ। ਉਨ੍ਹਾਂ ਨੌਜਵਾਨਾਂ ਵਿਚ ਇਕ ਪੰਜਾਬੀ ਨੌਜਵਾਨ ਮੈਨੂੰ ਕਹਿਣ ਲਗਾ ਕਿ ਮੈਂ ਡਬਲ ਐਮ.ਏ. ਕੀਤੀ ਹੋਈ ਹੈ ਅਤੇ ਸੈਕੰਡ ਕਲਾਸ ਵਿਚ ਪਾਸ ਕੀਤੀ ਹੋਈ ਹੈ। ਮੇਰੇ ਪਿਤਾ ਨੇ ਮੈਨੂੰ ਪੜ੍ਹਾਉਣ ਲਈ ਦੋ ਏਕੜ ਜ਼ਮੀਨ ਵੇਚੀ ਅਤੇ ਕੁਝ ਜ਼ਮੀਨ ਗਹਿਣੇ ਪਾਈ ਸੀ। ਮੈਂ ਇਥੇ ਡਰਾਈਵਰ ਦਾ ਕੰਮ ਕਰ ਰਿਹਾ ਹਾਂ। ਜਿਸ ਕੰਪਨੀ ਵਿਚ ਮੈਂ ਡਰਾਈਵਰ ਹਾਂ, ਉਸ ਕੰਪਨੀ ਦਾ ਐਗਜ਼ੈਕਟਿਵ ਆਂਧਰਾ ਪ੍ਰਦੇਸ਼ ਦਾ ਹੈ ਅਤੇ ਉਹ ਮੇਰੇ ਨਾਲੋਂ ਘੱਟ ਪੜ੍ਹਿਆ ਲਿਖਿਆ ਹੈ। ਮੇਰੇ ਤੋਂ ਘੱਟ ਸਮਾਂ ਉਸ ਨੇ ਸਕੂਲ ਅਤੇ ਕਾਲਜ ਵਿਚ ਗਵਾਇਆ ਹੈ, ਉਸ ਦੇ

ਬਾਪ ਨੇ ਕੋਈ ਜ਼ਮੀਨ ਵੀ ਗਹਿਣੇ ਨਹੀਂ ਰਖੀ ਅਤੇ ਨਾ ਕੋਈ ਕਰਜ਼ਾ ਪੜ੍ਹਾਉਣ ਵਾਸਤੇ ਲਿਆ ਹੈ। ਮੇਰੇ ਪਿਤਾ ਨੇ ਜ਼ਮੀਨ ਵੀ ਗਹਿਣੇ ਰੱਖੀ ਅਤੇ ਕਰਜ਼ਾ ਵੀ ਲਿਆ। ਮੈਂ ਅਮਰੀਕਾ ਵਿਚ ਜਾ ਕੇ ਟੈਕਸੀ ਡਰਾਈਵਰ ਬਣਿਆ ਅਤੇ ਉਹ ਜਿਹੜਾ ਆਂਧਰਾ ਦਾ ਨੌਜਵਾਨ ਸੀ, ਉਹ ਇਕ ਕੰਪਨੀ ਦਾ ਐਗਜੈਕਟਿਵ ਬਣਿਆ ਉਸ ਦੀ ਮਾਸਿਕ ਤਨਖਾਹ ਜਿਹੜੀ ਹੈ, ਉਹ 25 ਲੱਖ ਦੇ ਕਰੀਬ ਹੈ। ਮੇਰੀ ਮਾਸਿਕ ਤਨਖਾਹ ਜਿਹੜੀ ਹੈ, ਉਹ 4 ਲੱਖ ਹੈ। ਇਤਨਾ ਫਰਕ ਕਿਉਂ ਹੋਇਆ ਕਿਉਂਕਿ ਆਂਧਰਾ ਦੇ ਚੀਫ ਮਨਿਸਟਰ ਨੇ ਇਹ ਮਹਿਸੂਸ ਕੀਤਾ ਕਿ ਆਉਣ ਵਾਲੇ ਸਮਿਆਂ ਵਿਚ ਅੰਤਰ ਰਾਸ਼ਟਰੀ ਪੱਧਰ ਤੇ ਚੁਣੌਤੀਆਂ ਕੀ ਹਨ ? ਰਿਕੁਆਇਰਮੈਂਟਸ ਕੀ ਹਨ ? ਉਸ ਦੇ ਰਿਸਪਾਂਸਿਜ਼ ਕੀ ਹੋਣੇ ਚਾਹੀਦੇ ਹਨ। ਉਸ ਨੇ ਕੰਪਿਊਟਰ ਐਜੂਕੇਸ਼ਨ ਨਾਲ ਪੂਰੀ ਦੀ ਪੂਰੀ ਸਟੇਟ ਵਿਚ ਤਬਦੀਲੀ ਕੀਤੀ। ਅੱਜ ਸਾਰੀ ਦੁਨੀਆਂ ਵਿਚ ਜਿਹੜੇ ਸਾਫਟ-ਵੇਅਰ ਇੰਜੀਨੀਅਰਜ਼ ਕੰਪਨੀਆਂ ਦੇ ਵੱਡੇ ਵੱਡੇ ਅਹੁਦਿਆਂ ਤੇ ਬਿਰਾਜਮਾਨ ਹਨ, ਉਹ ਆਂਧਰਾ ਅਤੇ ਕਰਨਾਟਕਾ ਦੇ ਹਨ। ਟੈਕਸੀਆਂ ਦੇ ਡਰਾਈਵਰ ਜਿਹੜੇ ਹਨ, ਉਹ ਪੰਜਾਬ ਦੇ ਹਨ। ਇਸ ਦੇ ਰੀਜਨਜ਼ ਕੀ ਹਨ ? ਅਸੀਂ ਨਾ ਤਾਂ ਐਜੂਕੇਸ਼ਨ ਦੀ ਪਾਲਿਸੀ ਚੇਂਜ ਕੀਤੀ ਅਤੇ ਨਾ ਹੀ ਅਸੀਂ ਕਦੇ ਬਹਿ ਕੇ ਸੋਚਿਆ ਹੀ ਕਿ ਪੰਜਾਬ ਦਾ ਜਿਹੜਾ ਯੂਥ ਹੈ, ਉਸ ਨੂੰ ਅਸੀਂ ਕੀ ਬਣਾਉਣ ਜਾ ਰਹੇ ਹਾਂ। ਅੱਜ ਵੀ ਪੰਜਾਬ ਦੀ ਜਿਹੜੀ ਸਮੁੱਚੀ ਐਜੂਕੇਸ਼ਨ ਹੈ, ਰੂਰਲ ਐਜੂਕੇਸ਼ਨ ਹੈ ਉਸ ਵਿੱਚ ਕੁਝ ਵੀ ਨਹੀਂ ਹੋ ਰਿਹਾ। ਕਿਸਾਨ ਦਾ ਬੇਟਾ ਸਕੂਲ ਜਾਂਦਾ ਹੈ ਅਤੇ ਜੇ ਅੱਠਵੀਂ ਵਿਚੋਂ ਨੱਠ ਜਾਵੇ ਤਦ ਉਸ ਨੂੰ ਕੋਈ ਮਨਾਉਣ ਲਈ ਨਹੀਂ ਜਾਂਦਾ ਕਿ ਬੇਟਾ ਤੂੰ ਸਕੂਲ ਵਿਚ ਦੁਬਾਰਾ ਆ ਜਾ। ਕੋਈ ਐਸਾ ਸਿਸਟਮ ਹੀ ਨਹੀਂ ਹੈ। ਜਿਹੜੇ ਡਰਾਪ ਆਊਟ ਬੱਚੇ ਹਨ, ਉਨ੍ਹਾਂ ਦੇ ਪੇਰੈਂਟਸ ਨੂੰ ਕੋਈ ਜਾ ਕੇ ਪੁੱਛੇ, ਕੋਈ ਬੱਚੇ ਨੂੰ ਪੁੱਛੇ ਕਿ ਤੂੰ ਸਕੂਲ ਕਿਉਂ ਛੱਡ ਕੇ ਗਿਆ ਹੈ। ਤੂੰ ਸਕੂਲ ਕਿਉਂ ਨਹੀਂ ਆ ਰਿਹਾ। ਜੇ ਦਸਵੀਂ ਵਿਚੇ ਹੀ ਛੱਡ ਦੇਵੇ ਤਦ ਵੀ ਕੋਈ ਨਹੀਂ ਪੁੱਛਣ ਜਾਂਦਾ। ਜੇ ਕੋਈ ਦਸਵੀਂ ਪਾਸ ਕਰ ਜਾਵੇ ਫੇਰ ਉਹ ਕਾਲਜ ਚਲਿਆ ਜਾਂਦਾ ਹੈ। ਜਿਹੜਾ ਉਸ ਨੂੰ ਕੋਈ ਰਾਏ ਦੇ ਦੇਵੇ ਅਤੇ ਨਾਲ ਦੇ ਮੁੰਡਿਆਂ ਨੂੰ ਪੁੱਛ ਲੈਂਦੇ ਹਨ ਕਿ ਕਿਹੜੇ ਸਬਜੈਕਟ ਲੈਣੇ ਹਨ, ਲੈ ਲੋ ਜੀ, ਹਿਸਟਰੀ, ਪੁਲੀਟੀਕਲ ਸਾਇੰਸ ਅਤੇ 3-4 ਸੌਖੇ-ਸੌਖੇ ਸਬਜੈਕਟ ਲੈ ਲਵੋ ਅਤੇ ਬੀ.ਏ. ਕਰ ਲਵੋ। ਬੀ.ਏ. ਪੂਰੀ ਕਰ ਲਵੇ ਤਾਂ ਵੀ ਠੀਕ ਹੈ, ਜੇ ਅਧੂਰੀ ਰਹਿ ਜਾਵੇ ਤਦ ਵੀ ਠੀਕ ਹੈ, Nobody is bothered. ਐਸੇ ਐਸੇ ਬੰਦੇ ਵੀ ਨੇ ਜਿਨ੍ਹਾਂ ਨੇ ਬੀ.ਏ. ਕਰ ਲਈ, ਫਿਰ ਐਮ.ਏ. ਕਰ ਲਈ ਅਤੇ ਫਿਰ ਲਾਅ ਕਰ ਲਿਆ, ਫਿਰ ਐਮ.ਏ. ਕਰ ਲਈ। ਮੈਨੂੰ ਇਕ ਨੌਜਵਾਨ ਮਿਲਿਆ, ਮੈਂ ਕਿਹਾ ਕਿ ਅੱਜ ਕੱਲ੍ਹ ਕੀ ਕਰ ਰਹੇ ਹੋ ? ਉਸ ਨੇ ਕਿਹਾ ਕਿ ਮੈਂ ਤਾਂ ਡੇਅਰੀ ਅਤੇ ਪੋਲਟਰੀ ਫਾਰਮ ਚਲਾ ਰਿਹਾ ਹਾਂ। ਮੈਂ ਕਿਹਾ ਕਿ ਡੇਅਰੀ ਅਤੇ ਪੋਲਟਰੀ ਫਾਰਮ ਲਈ ਐਮ.ਏ. ਇੰਗਲਿਸ਼ ਕਰਨ ਦੀ ਕੀ ਜ਼ਰੂਰਤ ਸੀ ? ਮੁਰਗੀਆਂ ਨੂੰ ਕੀ ਤੁਸੀਂ ਸ਼ੇਕਸਪੀਅਰ ਪੜ੍ਹਾਓਗੇ ? ਉਸਨੇ ਦਸਵੀਂ ਤੋਂ ਬਾਅਦ 10 ਸਾਲ ਹੋਰ ਵੇਸਟ ਕੀਤੇ ਅਤੇ ਉਸ ਤੋਂ ਬਾਅਦ ਫਿਰ ਦੁਬਾਰਾ ਡੇਅਰੀ ਅਤੇ ਪੋਲਟਰੀ ਫਾਰਮ ਦਾ ਕੰਮ ਸ਼ੁਰੂ ਕਰ ਦਿੱਤਾ ਕਿਉਂਕਿ ਕੋਈ ਪਲੈਨ ਨਹੀਂ ਸੀ। ਸਟੇਟ ਦਾ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਕਿ ਉਨ੍ਹਾਂ ਨੌਜਵਾਨਾਂ ਦਾ ਮਾਰਗ ਦਰਸ਼ਨ ਕੌਣ ਕਰੇ। ਕਿਸਾਨ ਕੋਲ ਕਦੋਂ ਵਕਤ ਹੈ ਕਿ ਉਹ ਆਪਣੇ ਬੱਚਿਆਂ ਦਾ ਮਾਰਗ ਦਰਸ਼ਨ ਕਰੇ। ਉਹ ਤਾਂ ਸਾਰੀ ਰਾਤ ਸੱਪਾਂ ਦੀਆਂ ਸਿਰੀਆਂ ਮਿੱਧਦਾ ਹੈ। ਸਾਰਾ ਦਿਨ ਉਦਾਸੀਆਂ ਵਿਚ ਗੁਜ਼ਾਰਦਾ ਹੈ। ਡਿਪਟੀ ਸਪੀਕਰ ਸਾਹਿਬ, ਐਤਵਾਰ ਇਕ ਐਸਾ ਦਿਨ ਹੈ ਜਦੋਂ ਸਾਰੀ ਦੁਨੀਆਂ ਛੁੱਟੀਆਂ ਮਨਾਉਂਦੀ ਹੈ। ਐਤਵਾਰ ਸਭ ਦੇ ਲਈ ਵਧੀਆ ਦਿਨ ਹੁੰਦਾ ਹੈ ਪਰ ਕਿਸਾਨ ਦੀ ਜ਼ਿੰਦਗੀ ਦਾ ਸਭ ਤੋਂ ਉਦਾਸ ਅਤੇ ਸਭ ਤੋਂ

[ਸਰਦਾਰ ਬੀਰ ਦਵਿੰਦਰ ਸਿੰਘ]

ਮਾੜਾ ਦਿਨ ਐਤਵਾਰ ਹੁੰਦਾ ਹੈ ਕਿਉਂਕਿ ਉਸ ਦਿਨ ਵਪਾਰੀ ਆਪਣਾ ਸਕੂਟਰ ਲੈ ਕੇ ਦਿਨ ਚੜ੍ਹੇ ਨੂੰ ਪਿੰਡਾਂ ਵਿਚ ਆ ਜਾਂਦੇ ਹਨ ਜਿਨ੍ਹਾਂ ਨੇ ਕਿਸਾਨ ਤੋਂ ਪੈਸੇ ਲੈਣੇ ਹੁੰਦੇ ਹਨ ਤੇ ਉਹ ਸਵੇਰੇ ਹੀ ਪਿੰਡੋਂ ਖਿਸਕ ਜਾਂਦਾ ਹੈ। ਉਸ ਨੂੰ ਪਤਾ ਹੁੰਦਾ ਹੈ ਕਿ ਅੱਜ ਕੱਪੜੇ ਵਾਲੇ ਨੇ ਆ ਜਾਣਾ ਹੈ, ਡਾਕਟਰ ਨੇ ਆ ਜਾਣਾ ਹੈ। ਉਹ ਸ਼ਹਿਰ ਵਿਚ ਵੀ ਜਾਂਦਾ ਹੈ ਤਾਂ ਉਸ ਨੂੰ ਰਾਹ ਬਦਲ-ਬਦਲ ਕੇ ਜਾਣਾ ਪੈਂਦਾ ਹੈ। ਅੱਜ ਪੰਜਾਬ ਦਾ ਕਿਸਾਨ ਸਵੈਮਾਨ ਨਾਲ ਸੜਕ ਤੋਂ ਗੁਜ਼ਰ ਨਹੀਂ ਸਕਦਾ। ਉਸਨੂੰ ਆੜਤੀਆਂ ਦੀ ਆਵਾਜ਼ ਪੈਂਦੀ ਹੈ ਕਿ ਪੈਸੇ ਦੇਣ ਵਾਲੇ ਹਨ। ਉਹ ਲੁਕ-ਲੁਕ ਕੇ ਵਕਤ ਗੁਜ਼ਾਰ ਰਿਹਾ ਹੈ। ਉਸ ਕਿਸਾਨ ਦਾ ਜ਼ਿਕਰ ਕਰਨ ਵਾਸਤੇ ਅੱਜ ਅਸੀਂ ਇਥੇ ਇਕੱਠੇ ਹੋਏ ਹਾਂ। ਮੇਰੀ ਦੁਹਾਈ ਹੈ ਡਿਪਟੀ ਸਪੀਕਰ ਸਾਹਿਬ ਕਿ ਪੰਜਾਬ ਦਾ ਕਿਸਾਨ ਉਜੜ ਗਿਆ ਹੈ, ਕਿਸੇ ਨੇ ਬਹੁਤ ਖੂਬਸੂਰਤ ਕਿਹਾ ਹੈ ਕਿ

ਸਾਰਾ ਆਲਮ ਘੁੱਗ ਵਸਦਾ,
ਪੰਜਾਬ ਉਜੜ ਗਿਆ ਲੋਕੋ।

ਕਿਸਾਨ ਨੂੰ ਹੁਣ ਦੋਸਤਾਂ ਦੀ ਭਾਲ ਹੈ। ਕਿਸਾਨ ਨੂੰ ਆਪਣਾ ਕੋਈ ਦੋਸਤ ਮਿੱਤਰ ਨਹੀਂ ਲੱਭ ਰਿਹਾ ਤੇ ਉਸ ਨੂੰ ਪਤਾ ਨਹੀਂ ਲੱਗ ਰਿਹਾ ਕਿ ਉਸਦਾ ਕੌਣ ਦੁਸ਼ਮਣ ਹੈ ਤੇ ਕੌਣ ਮਿੱਤਰ ਹੈ। ਕਿਸਾਨ ਬਿਲਕੁਲ ਬਰਬਾਦ ਹੋ ਚੁੱਕਾ ਹੈ। ਇਸ ਵਾਸਤੇ ਬਹੁਤ ਹੀ ਗੰਭੀਰਤਾ ਨਾਲ ਪੰਜਾਬ ਦੀਆਂ ਨੀਤੀਆਂ ਨੂੰ ਪੁਨਰਵਿਚਾਰਨ ਦੀ ਜ਼ਰੂਰਤ ਹੈ। ਜਿਥੋਂ ਤੱਕ ਕੇਂਦਰ ਦੀ ਗੱਲ ਹੈ, ਮੈਨੂੰ ਇਹ ਗੱਲ ਵੀ ਦੁੱਖ ਨਾਲ ਸ਼ੇਅਰ ਕਰਨੀ ਪੈ ਰਹੀ ਹੈ ਕਿ ਸਾਰੀ ਦੁਨੀਆਂ ਨੂੰ ਪਤਾ ਹੈ ਫਸਲੀ ਚੱਕਰ ਦਾ ਤੇ ਇਹ ਵੀ ਪਤਾ ਹੈ ਕਿ ਪੈਡੀ ਨੇ ਬਜ਼ਾਰਾਂ ਵਿਚ ਕਦੋਂ ਆ ਜਾਣਾ ਹੈ ਔਰ ਕੇਂਦਰ ਸਰਕਾਰ ਨੂੰ ਵੀ ਪਤਾ ਹੈ ਕਿ ਉਨ੍ਹਾਂ ਨੇ ਮਿਨੀਮਮ ਸਪੋਰਟ ਪ੍ਰਾਈਸ ਦਾ ਐਲਾਨ ਕਰਨਾ ਹੈ। ਕੀ ਵਜ੍ਹਾ ਹੈ ਕਿ ਉਹ ਕਿਓਂ ਨਾ ਫਿਰਕਮੰਦ ਹੋਵੇ ਕਿ ਮਿਨੀਮਮ ਸਪੋਰਟ ਪ੍ਰਾਈਸ ਦਾ ਐਲਾਨ ਕਰਨਾ ਉਨ੍ਹਾਂ ਦਾ ਇਖਲਾਕੀ ਫਰਜ਼ ਹੀ ਨਹੀਂ, ਇਕ ਦਾਈਤਵ ਵੀ ਬਣਦਾ ਹੈ, ਇਕ ਜ਼ਿੰਮੇਂਵਾਰੀ ਬਣਦੀ ਹੈ। ਕੋਈ ਵੀ ਸਰਕਾਰ ਹੋਵੇ, ਮਿਨੀਮਮ ਸਪੋਰਟ ਪ੍ਰਾਈਸ ਦਾ ਐਲਾਨ ਕਰਵਾਉਣ ਲਈ ਵੀ ਪੰਜਾਬ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ, ਚੀਫ ਮਨਿਸਟਰ ਨੂੰ, ਮਨਿਸਟਰਜ਼ ਨੂੰ, ਐਮ.ਪੀਜ਼ ਅਤੇ ਐਮ.ਐਲ.ਏਜ਼ ਨੂੰ ਜਾ ਕੇ ਧਰਨਾ ਦੇਣ ਦੀ ਜ਼ਰੂਰਤ ਕਿਉਂ ਮਹਿਸੂਸ ਹੋਈ ? ਯਾਨੀ ਪਰਸੂਏਸਿਵ ਐਫਰਟਸ ਫੇਲ੍ਹ ਹੋ ਗਏ ਅਤੇ ਮਿਜ਼ਰੇਬਲੀ ਫੇਲ੍ਹ ਹੋ ਗਏ। ਚਿੱਠੀ ਲਿਖੀ ਫੇਲ੍ਹ ਹੋ ਗਈ, ਲਿਖਤੀ ਕਾਰਵਾਈਆਂ ਫੇਲ੍ਹ ਹੋ ਗਈਆਂ। ਗੁਰਬਾਣੀ ਵਿਚ ਲਿਖਿਆ ਹੈ ਕਿ ਜੇਕਰ ਕੋਈ ਗੱਲ ਕਿਸੇ ਤੋਂ ਮਨਵਾਉਣੀ ਹੈ ਤਾਂ ਪਹਿਲਾਂ ਜਿਹੜਾ ਮਤਾ ਹੈ, ਉਹ ਹੈ ਕਿ—

ਪ੍ਰਥਮੇ ਮਤਾ ਪਤ੍ਰੀ ਚਲਾਯੋ।

ਸਭ ਤੋਂ ਪਹਿਲਾਂ ਆਪਣੀ ਮੰਗ ਬਾਰੇ ਚਿੱਠੀ ਲਿਖ ਕੇ ਕਹੋ ਕਿ ਸਾਡੀ ਇਹ ਮੰਗ ਹੈ। ਅਗਰ ਫੇਰ ਵੀ ਗੱਲ ਨਹੀਂ ਬਣਦੀ ਤਾਂ ਕਿਹਾ ਹੈ ਕਿ—

ਦੁਤਏ ਮਤਾ ਮਾਨੁਖ ਪਹੁਚਾਇਓ।

ਫੇਰ ਬੰਦਾ ਭੇਜ ਕੇ ਆਪਣੀ ਗੱਲ ਸਾਹਮਣੇ ਰੱਖੀ ਜਾਵੇ। ਜੇਕਰ ਗੱਲ ਫੇਰ ਵੀ ਪੂਰੀ ਨਹੀਂ ਹੁੰਦੀ, ਤਾਂ ਇਥੇ ਜਿਵੇਂ ਮੇਰੇ ਕਈ ਸਾਥੀਆ ਨੇ ਕਿਹਾ ਕਿ ਦਿੱਲੀ ਜਾ ਕੇ ਧਰਨਾ ਦੇਣ ਦੀ ਕੀ ਲੋੜ ਸੀ, ਇਸ ਬਾਰੇ ਗੁਰਬਾਣੀ ਵਿਚ ਆਉਂਦਾ ਹੈ ਕਿ—

ਤ੍ਰਿਤੀਏ ਮਤਾ ਕਛ ਕਰੋ ਉਪਾਇਆ,
ਸਭ ਕਿਛ ਛੋਡ ਪ੍ਰਭ ਤੂੰਹੀ ਧਿਆਇਆ।

ਫਿਰ ਕੋਈ ਉਪਾਅ ਕਰੋ। ਜਿਹੜੀ ਵੀ ਭਾਸ਼ਾ, ਜਿਸ ਤਰ੍ਹਾਂ ਦਾ ਵੀ ਤਰੀਕਾ ਆਪਣਾ ਹੱਕ ਲੈਣ ਵਾਸਤੇ ਇਸਤੇਮਾਲ ਕਰਨਾ ਪਵੇ, ਸਭ ਜਾਇਜ਼ ਹੈ। ਦਸਮ ਪਾਤਸ਼ਾਹ ਨੇ ਹੋਰ ਵੀ ਸਖਤ ਕਿਹਾ ਹੈ ਕਿ—

ਚੂੰ ਕਰ ਅਜ ਹਮਾ ਹੀਲਤੇ ਦਰ ਗੁਜਸ਼ਤ,
ਹਲਾਲ ਅਸ ਬੁਰਦਨ ਬ ਸ਼ਮਸ਼ੀਰ ਦਸਤ।

ਉਨ੍ਹਾਂ ਨੇ ਕਿਹਾ ਹੈ ਕਿ ਜੇ ਹੱਕ ਲੈਣ ਵਾਸਤੇ ਸ਼ਮਸ਼ੀਰ ਦੇ ਦਸਤ ਤੇ ਵੀ ਪੰਜਾ ਚਲਾ ਜਾਵੇ, ਕਿਰਪਾਨ ਵੀ ਕੱਢਣੀ ਪੈ ਜਾਵੇ ਤਾਂ ਜਾਇਜ਼ ਹੈ। ਜੇਕਰ ਸਾਰੇ ਹੀਲੇ ਫੇਲ੍ਹ ਹੋ ਜਾਣ ਤਾਂ ਇਹ ਕੰਮ ਕਰਨਾ ਵੀ ਜਾਇਜ਼ ਹੈ। ਮੈਨੂੰ ਅਫਸੋਸ ਹੈ ਕਿ ਐਸਾ ਕਿਉਂ ਕਰਨਾ ਪਿਆ? ਬਾਦਲ ਸਾਹਿਬ ਨੂੰ ਵੀ ਦੋ ਦਿਨ ਬਾਅਦ, ਪੰਜਾਬ ਦੇ ਮੁੱਖ ਮੰਤਰੀ ਦੇ ਧਰਨੇ ਦੇ ਦੋ ਦਿਨ ਬਾਅਦ ਕਿਉਂ ਜਾਣਾ ਪਿਆ? ਉਨ੍ਹਾਂ ਨੇ ਜਿਵੇਂ ਦੱਸਿਆ ਹੈ, ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਨੂੰ ਨਾਲ ਲੈ ਕੇ ਕਿਉਂ ਮਿਲਣਾ ਪਿਆ? It speaks volumes of apathy of the Central Government towards the farming community of the country. The Government of India is totally insensitive to what is happening to the farmers of Punjab. They are not aware of this fact that the farmers are committing suicide. Who commits suicide? ਕਿਸ ਦਾ ਜੀਅ ਕਰਦਾ ਹੈ ਖੁਦਕਸ਼ੀ ਕਰਨ ਨੂੰ? ਕਿਸ ਦਾ ਜੀਅ ਕਰਦਾ ਹੈ ਆਪਣੇ ਬੱਚਿਆਂ ਨੂੰ ਅਤੇ ਆਪਣੇ ਪਰਿਵਾਰ ਨੂੰ ਛੱਡ ਕੇ ਮਰਨ ਨੂੰ ਲੇਕਿਨ ਅੱਜ ਕਿਸਾਨ ਇਹ ਕਹਿਣ ਲਈ ਮਜ਼ਬੂਰ ਹੋ ਗਿਆ ਹੈ ਕਿ—

ਮੁੱਦਤ ਗੁਜ਼ਰੀ ਯਿਹ ਰੰਜ-ਗਮ ਸਹਿਤੇ ਹੁਏ,
ਅਬ ਤੋ ਸ਼ਰਮ ਆਤੀ ਹੈ ਇਸੇ ਵਤਨ ਕਹਿਤੇ ਹੁਏ।

ਜਿਸ ਵਤਨ ਵਿਚ ਕਿਸਾਨ ਬਰਬਾਦ ਹੋ ਰਿਹਾ ਹੈ, ਜਿਸ ਵਤਨ ਵਿਚ ਕਿਸਾਨ ਖੁਦਕਸ਼ੀਆਂ ਕਰ ਰਿਹਾ ਹੈ...... ਐਵੇਂ ਤਾਂ ਨਹੀਂ ਕਿਸੇ ਸ਼ਾਇਰ ਨੇ ਕਿਹਾ—

ਜਿਸ ਖੇਤ ਸੇ ਤਹਿਕਾਮ ਕੋ ਮੁਅੱਸਰ ਨਾ ਹੋ ਰੋਜ਼ੀ,
ਉਸ ਖੇਤ ਕੇ ਹਰ ਗੋਸ਼ਾ-ਇ-ਗੰਦਮ ਕੋ ਜਲਾ ਦੋ।

ਉਠੋ, ਦੁਨੀਆਂ ਕੇ ਗਰੀਬੋਂ ਕੋ ਬਤਾ ਦੋ,
ਉਸ ਖੇਤ ਕੇ ਹਰ ਗੋਸ਼ਾ-ਇ-ਗੰਦਮ ਕੋ ਜਲਾ ਦੋ।

[ਸਰਦਾਰ ਬੀਰ ਦਵਿੰਦਰ ਸਿੰਘ]

ਅਸੀਂ ਹੁਣ ਇਸੇ ਪਾਸੇ ਵੱਲ ਜਾ ਰਹੇ ਹਾਂ। Punjab is heading towards a civil war. If the economic condition of the farmers of Punjab is not reviewed seriously and thoroughly, Nobody can save Punjab from a civil war. The farmers would come to the streets. How long they would lead a life of humiliation?

ਕਿੰਨਾ ਚਿਰ ਪੰਜਾਬ ਦਾ ਕਿਸਾਨ ਬੇਇੱਜ਼ਤੀ ਦੀ ਜ਼ਿੰਦਗੀ ਬਸਰ ਕਰੇਗਾ। ਉਹ ਮੰਡੀਆਂ ਵਿਚ ਬੈਠਾ ਸੋਚ ਰਿਹਾ ਹੈ ਕਿ ਐਮ.ਐਸ.ਪੀ. ਦਾ ਕਦੋਂ ਐਲਾਨ ਹੋਵੇਗਾ। ਫਿਰ ਉਸ ਦੇ ਝੋਨੇ ਨੂੰ ਕੋਈ ਖਰੀਦੇਗਾ ਵੀ ਜਾਂ ਨਹੀਂ ਅਤੇ ਕਿਸ ਕੀਮਤ ਤੇ ਖਰੀਦੇਗਾ। ਮਜ਼ਬੂਰ ਕਿਸਾਨ ਦੀ ਫਸਲ ਦੀ ਦਾਣਾ ਮੰਡੀ ਵਿਚ ਬੋਲੀ ਹੁੰਦੀ ਹੈ। ਫਸਲ ਨੂੰ ਮੁੱਠੀ ਵਿਚ ਭਰ ਕੇ ਆੜ੍ਹਤੀਆ ਭਾਅ ਬੋਲਦਾ ਹੈ ਅਤੇ ਕਿਸਾਨ ਉਸ ਦੇ ਮੂੰਹ ਵੱਲ ਵੇਖਦਾ ਹੈ। ਪਹਿਲਾਂ ਆੜ੍ਹਤੀਆ ਕਹਿੰਦਾ ਹੈ—11/- ਰੁਪਏ। ਕਿਸਾਨ ਫਿਰ ਦੂਜੇ ਆੜ੍ਹਤੀਏ ਵੱਲ ਵੇਖਦਾ ਹੈ। ਦੂਜਾ ਕਹਿੰਦਾ ਹੈ—12/- ਰੁਪਏ। ਤੀਜਾ ਕਹਿੰਦਾ ਹੈ— 13/- ਰੁਪਏ। ਉਸ ਦੀ ਫਸਲ ਦਾ ਇਕ ਇਕ ਰੁਪਿਆ ਭਾਅ ਵਧਾਇਆ ਜਾਂਦਾ ਹੈ। ਕਿਸਾਨ ਵਿਚਾਰਾ ਆੜ੍ਹਤੀਆਂ ਦੇ ਬੁੱਲ੍ਹ ਫਰਕਦੇ ਵੇਖਦਾ ਰਹਿੰਦਾ ਹੈ। ਕਿਸਾਨ ਦੀ ਬੇਬਸੀ, ਉਸ ਦੀ ਮਾਯੂਸੀ ਦੀ ਇਬਾਰਤ ਉਸ ਦੇ ਚਿਹਰੇ ਤੋਂ ਪੜ੍ਹ ਕੇ ਵੇਖੋ ਜਦੋਂ ਉਸ ਦੀ ਫਸਲ ਦਾ ਮੁੱਲ ਬਾਜ਼ਾਰਾਂ ਵਿਚ ਪਾਇਆ ਜਾ ਰਿਹਾ ਹੁੰਦਾ ਹੈ। ਕੋਲ ਹੀ ਕਿਸਾਨ ਕੋਲੋਂ ਪੈਸੇ ਲੈਣ ਵਾਲੇ ਖੜ੍ਹੇ ਹੁੰਦੇ ਹਨ। ਉਹ ਹਿਸਾਬ ਕਿਤਾਬ ਕਰਕੇ ਉਦਾਸ ਖਾਲੀ ਹੱਥ ਘਰ ਵਾਪਸ ਮੁੜ ਆਉਂਦਾ ਹੈ। ਜਦੋਂ ਉਹ ਫਸਲ ਲੈ ਕੇ ਸ਼ਹਿਰ ਜਾਂਦਾ ਹੈ ਤਾਂ ਜਾਣ ਲੱਗਿਆ ਆਪਣੀ ਧੀ ਨੂੰ ਕਹਿੰਦਾ ਹੈ ਕਿ ਮੈਂ ਤੇਰੇ ਲਈ ਨਵਾਂ ਸੂਟ ਲੈ ਕੇ ਆਵਾਂਗਾ, ਤੈਨੂੰ ਗਹਿਣੇ ਬਣਾ ਕੇ ਦਿਆਂਗਾ ਅਤੇ ਧੀਏ, ਤੇਰੀ ਸ਼ਾਦੀ ਕਰਾਂਗਾ। ਜਿਸ ਵੇਲੇ ਉਹ ਖਾਲੀ ਹੱਥ ਘਰ ਨੂੰ ਆਉਂਦਾ ਹੈ ਤਾਂ ਉਸ ਦੇ ਟੱਬਰ ਦੇ ਜੀਆਂ ਤੇ ਕੀ ਬੀਤਦੀ ਹੈ, ਇਸ ਗੱਲ ਨੂੰ ਹਿੰਦੁਸਤਾਨ ਅਤੇ ਸੂਬਿਆਂ ਦੇ ਪ੍ਰਸ਼ਾਸਕਾਂ ਨੇ ਕਦੇ ਵਿਚਾਰਿਆ ਹੀ ਨਹੀਂ। ਅੱਜ ਕਿਸਾਨ ਖੁਦਕਸ਼ੀਆਂ ਕਰਨ ਵਾਸਤੇ ਮਜਬੂਰ ਹੋ ਰਿਹਾ ਹੈ। ਇਥੇ ਗੰਨੇ ਦੀ ਗੱਲ ਹੋਈ ਹੈ। ਕਿਸਾਨ ਨੂੰ ਉਸ ਦੇ ਗੰਨੇ ਦੀ ਕੀਮਤ 15 ਦਿਨਾਂ ਦੇ ਅੰਦਰ-ਅੰਦਰ ਅਦਾ ਕਰਨੀ ਹੁੰਦੀ ਹੈ। ਹੈ ਕੋਈ ਐਸਾ ਦੁਕਾਨਦਾਰ ਜਿਸ ਦੀ ਦੁਕਾਨ ਤੋਂ ਤੁਸੀਂ ਸੌਦਾ ਖਰੀਦੋ ਅਤੇ ਉਸ ਨੂੰ ਪੈਸੇ ਨਾ ਅਦਾ ਕਰੋ। ਉਹ ਪੈਸੇ ਅਦਾ ਨਾ ਕਰਨ ਦੀ ਸੂਰਤ ਵਿਚ ਗਲ ਵਿਚ ਰੱਸਾ ਪਾ ਲੈਂਦਾ ਹੈ। ਇਹ ਵਿਚਾਰਾ ਕਿਸਾਨ ਹੀ ਹੈ ਜਿਸ ਦਾ ਗੰਨਾ ਖਰੀਦ ਲਓ ਅਤੇ 6-6 ਮਹੀਨੇ ਅਦਾਇਗੀ ਨਾ ਕਰੋ। 6 ਮਹੀਨੇ ਹੋ ਗਏ ਹਨ, ਉਸ ਦੀ 80 ਕਰੋੜ ਰੁਪਏ ਦੀ ਅਦਾਇਗੀ ਨਹੀਂ ਹੋਈ। ਉਹ ਕਰਜ਼ਾ ਲੈ ਲੈ ਕੇ ਆਪਣੀਆਂ ਲੋੜਾਂ ਪੂਰੀਆਂ ਕਰਦਾ ਹੈ। ਐਸਾ ਕਿਉਂ ਹੋ ਰਿਹਾ ਹੈ ਕਿ ਸੈਂਟਰ ਦੀ ਲੈਵੀ ਦੀ ਸ਼ੂਗਰ 450 ਕਰੋੜ ਰੁਪਏ ਦੀ ਇਥੇ ਪੈਂਡਿੰਗ ਪਈ ਹੋਵੇ ਅਤੇ ਸੈਂਟਰ ਉਹ ਸ਼ੂਗਰ ਹੀ ਨਾ ਚੁੱਕੇ। ਕਿਸਾਨ ਦੇ ਗੰਨੇ ਦੀ ਸ਼ੂਗਰ ਸਰਕਾਰ ਦੀਆਂ ਬੋਰੀਆਂ ਵਿਚ ਬੰਦ ਹੋ ਗਈ। ਪੰਜਾਬ ਸਰਕਾਰ ਕਹਿੰਦੀ ਹੈ ਕਿ ਕੇਂਦਰ ਸਰਕਾਰ ਇਹ ਸ਼ੂਗਰ ਚੁੱਕੇਗੀ, ਉਥੋਂ ਪੈਸੇ ਆਉਣਗੇ ਤੇ ਫਿਰ ਅਸੀਂ ਭੁਗਤਾਨ ਕਰਾਂਗੇ। ਨਾ ਕੇਂਦਰ ਦੀ ਸਰਕਾਰ ਉਹ ਸ਼ੂਗਰ ਚੁੱਕੇ ਅਤੇ ਨਾ ਪੰਜਾਬ ਸਰਕਾਰ ਕਿਸਾਨ ਨੂੰ ਪੈਸੇ ਦੀ ਅਦਾਇਗੀ ਕਰੇ। ਕੀ ਪਾਪ ਕੀਤਾ ਹੈ ਕਿਸਾਨ ਨੇ ਜਿਸ ਨੇ ਗੰਨਾ ਪੈਦਾ ਕੀਤਾ ਹੈ? ਕੀ ਉਸ ਦਾ ਕੋਈ ਮੁੱਲ ਨਹੀਂ ਹੈ? ਕੀ ਉਸ ਨੇ ਇਸ ਦੇ ਇਨਪੁੱਟਸ ਤੇ ਖਰਚਾ

ਨਹੀਂ ਕੀਤਾ ? ਕੋਈ ਕਰਮਚਾਰੀ, ਕੋਈ ਅਫਸਰ ਦੱਸ ਦੇਵੇ ਜਿਸ ਨੂੰ 6 ਮਹੀਨੇ ਤਨਖਾਹ ਨਾ ਮਿਲੀ ਹੋਵੇ। ਮੈਂ ਬਿਊਰੋਕਰੇਸੀ ਨੂੰ ਸਵਾਲ ਕਰਦਾ ਹਾਂ ਕਿ ਉਹ ਦੱਸੇ ਜੇਕਰ ਉਸ ਨੂੰ 6 ਮਹੀਨੇ ਤਾਂ ਕੀ, 6 ਦਿਨ ਵੀ ਤਨਖਾਹ ਨਾ ਮਿਲੀ ਹੋਵੇ। ਜੇ 6 ਦਿਨ ਉਸ ਨੂੰ ਨਾ ਮਿਲੇ ਤਾਂ ਉਹ ਦੁਹਾਈ ਖੜ੍ਹੀ ਕਰ ਦਿੰਦਾ ਹੈ। ਕਿਸਾਨ ਅੱਜ ਵਿਲਕਦਾ ਫਿਰਦਾ ਹੈ। ਉਸ ਦੇ ਗੰਨੇ ਦੀ ਅਦਾਇਗੀ ਨਹੀਂ ਹੋਈ। ਐਮ.ਐਸ.ਪੀ. ਦਾ ਫੈਸਲਾ ਨਹੀਂ ਹੋ ਰਿਹਾ। ਜੇ ਹੋ ਰਿਹਾ ਹੈ ਤਾਂ ਉਹ ਕਿਸ਼ਤਾਂ ਵਿੱਚ ਹੋ ਰਿਹਾ ਹੈ। ਜਿਵੇਂ ਕਿਸੇ ਕੁੱਤੇ ਨੂੰ ਬੁਰਕੀ ਦਿਖਾ ਕੇ ਕਈ ਲੋਕ ਛਾਲਾਂ ਮਰਵਾਉਂਦੇ ਹਨ। ਕੁੱਤਿਆਂ ਨੂੰ ਛਾਲਾਂ ਮਰਵਾ ਮਰਵਾ ਕੇ ਕਿਉਂ ਬੁਰਕੀ ਹੱਥ ਵਿੱਚ ਫੜਦੇ ਨੇ ਕੁੱਤਾ ਛਾਲ ਮਾਰਦਾ ਹੈ, ਫਿਰ ਬੁਰਕੀ ਹੋਰ ਦੂਰ ਚਲੀ ਜਾਂਦੀ ਹੈ, ਫਿਰ ਉਹ ਹੋਰ ਉਚੀ ਛਾਲ ਮਾਰਦਾ ਹੈ, ਫਿਰ ਉਹ ਬੁਰਕੀ ਹੋਰ ਦੂਰ ਕਰ ਲੈਂਦਾ ਹੈ ਅਤੇ ਕੁੱਤਾ ਹੋਰ ਉਚੀ ਛਾਲ ਮਾਰਦਾ ਹੈ ਪਰੰਤੂ ਅੰਤ ਵਿੱਚ ਉਹ ਥੱਕ ਟੁੱਟ ਕੇ ਬੈਠ ਜਾਂਦਾ ਹੈ। ਅੱਜ ਇਸ ਤਰ੍ਹਾਂ ਦਾ ਵਰਤਾਰਾ ਕਿਸਾਨ ਦੇ ਨਾਲ ਹੋ ਰਿਹਾ ਹੈ। ਪਹਿਲਾਂ ਐਮ.ਐਸ.ਪੀ. ਕੋਈ ਅਨਾਊਂਸ ਕਰ ਦਿੱਤੀ, ਫਿਰ ਵਿੱਚ ਵਾਧਾ ਨਹੀਂ ਕੀਤਾ। ਜੇ ਕੀਤਾ ਤਾਂ ਉਹ ਵੀ ਬਹੁਤ ਥੋੜ੍ਹਾ ਅਤੇ ਨਾਲ ਕਹਿ ਦਿੱਤਾ ਕਿ 20/- ਰੁਪਏ ਹੋਰ ਦਿਆਂਗੇ—ਬੋਨਸ ਵਜੋਂ। ਇਹ ਕਰਾਂਗੇ, ਉਹ ਕਰਾਂਗੇ। Are you properly behaving with the farmers ? We are not behaving with the farmers. ਮੈਂ ਕਹਾਂਗਾ ਕਿ ਕਿਸਾਨ ਨੂੰ ਮਜ਼ਬੂਰ ਨਾ ਕਰੋ। ਪੰਜਾਬ ਦਾ ਕਿਸਾਨ ਇਸ ਵੇਲੇ ਇਕ ਖਾਮੋਸ਼ ਇਨਕਲਾਬ ਵੱਲ ਵਧ ਰਿਹਾ ਹੈ। ਅਸੀਂ ਤਾਂ ਉਸਦੀ ਗਰੀਬੀ ਦਾ ਮਜ਼ਾਕ ਉਡਾ ਰਹੇ ਹਾਂ। ਅੱਜ ਕਿਸਾਨ ਜਿਹੜਾ ਹੈ ਉਹ ਬੜੀ ਬੁਰੀ ਤਰ੍ਹਾਂ ਗੁਲਾਮੀ ਦੀਆਂ ਜੰਜੀਰਾਂ ਵਿੱਚ, ਇਕ ਸਾਦਾ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜ ਹੋ ਚੁੱਕਿਆ ਹੈ। ਕਿਸਾਨ ਨੂੰ ਸਰਪੰਚ ਬਣਨ, ਐਮ.ਐਲ.ਏ. ਬਣਨ, ਸੰਮਤੀਆਂ,ਬਲਾਕ ਸੰਮਤੀਆਂ ਜਾਂ ਜ਼ਿਲ੍ਹਾ ਪ੍ਰੀਸ਼ਦਾਂ ਵਿੱਚ ਆਪਣੇ ਵੋਟ ਦੇਣ ਦੇ ਅਧਿਕਾਰ ਦਾ ਕੋਈ ਫਾਇਦਾ ਨਹੀਂ ਜਦੋਂ ਤੱਕ ਉਸ ਦੀਆਂ ਇਹ ਸਾਦਾ ਗੁਲਾਮੀ ਦੀਆਂ ਜੰਜੀਰਾਂ ਨਾ ਕੱਟੀਆਂ ਜਾਣ। ਅੱਜ ਕਿਸਾਨ ਨੂੰ ਇਸ ਗੁਲਾਮੀ ਤੋਂ ਆਜ਼ਾਦ ਕਰਨ ਦੀ ਜ਼ਰੂਰਤ ਹੈ ਅਤੇ ਉਨ੍ਹਾਂ ਬੰਧਨਾਂ ਵਿਚੋਂ ਮੁਕਤ ਕਰਨ ਦੀ ਜ਼ਰੂਰਤ ਹੈ ਜਿਹੜੇ ਉਸ ਨੂੰ ਜਲਾਲਤ ਦੀ ਜ਼ਿੰਦਗੀ ਬਸਰ ਕਰਨ ਲਈ ਮਜ਼ਬੂਰ ਕਰ ਰਹੇ ਹਨ। ਆਓ ਆਪਾਂ ਇਕ ਕਾਨਸੈਂਸਸ ਪੈਦਾ ਕਰੀਏ, ਇਕ ਮਾਹੌਲ ਪੈਦਾ ਕਰੀਏ। ਕਿਸਾਨ ਦੇ ਨਾਂ ਤੇ ਪੰਜਾਬ ਹੈ ਅੌਰ ਕਿਸਾਨ ਨੂੰ ਜੇਕਰ ਜੁਦਾ ਕਰ ਦੇਈਏ ਤਾਂ ਪੰਜਾਬ ਦੇ ਕੋਈ ਮਾਅਨੇ ਨਹੀਂ ਰਹਿ ਜਾਂਦੇ। ਇਹ ਪੰਜਾਬ ਦਰਿਆਵਾਂ ਦੀ ਧਰਤੀ ਹੈ। ਇਸ ਦੇ ਦਰਿਆ ਸੁੱਕ ਗਏ ਹਨ, ਇਸ ਦਾ ਐਟਮੋਸਫੀਅਰ, ਵਾਤਾਵਰਨ ਅਜਿਹਾ ਬਣ ਚੁੱਕਾ ਹੈ ਕਿ ਅਸੀਂ ਹਰ ਤਰੀਕੇ ਨਾਲ ਬਰਬਾਦੀ ਵਾਲੇ ਪਾਸੇ ਜਾ ਰਹੇ ਹਾਂ। ਦਰਿਆਵਾਂ ਵਿੱਚ ਅੱਜ ਪਾਣੀ ਨਹੀਂ ਰਿਹਾ, ਧਰਤੀ ਦੇ ਪਾਣੀ ਦੀ ਸਤਾਹ ਥੱਲੇ ਚਲੀ ਗਈ ਹੈ। ਕਿਸਾਨਾਂ ਦੀਆਂ ਮੋਟਰਾਂ, ਪਾਣੀ ਦਾ ਲੈਵਲ ਹੇਠਾਂ ਚਲਾ ਜਾਣ ਕਾਰਨ ਅੱਜ ਚਲ ਨਹੀਂ ਸਕਦੀਆਂ। ਚਿੜੀਆਂ ਮਰ ਗਈਆਂ ਹਨ, ਗਿਰਝਾਂ ਇਥੇ ਲੱਭਦੀਆਂ ਨਹੀਂ। ਹੈਰਾਨਗੀ ਦੀ ਗੱਲ ਹੈ ਕਿ ਸਾਡਾ ਵਾਤਾਵਰਨ ਬਿਲਕੁਲ ਹੀ ਬਦਲਦਾ ਜਾ ਰਿਹਾ ਹੈ। ਅਸੀਂ ਇਕ ਖਾਮੋਸ਼ ਬਰਬਾਦੀ ਵਾਲੇ ਪਾਸੇ ਨੂੰ ਵਧ ਰਹੇ ਹਾਂ। ਸਾਡੇ ਇੰਜੀਨੀਅਰ ਬਾਹਰ ਜਾ ਕੇ ਡੈਮ ਬਣਾ ਰਹੇ ਹਨ ਜਦੋਂ ਕਿ ਸਾਡੇ ਆਪਣੇ ਦਰਿਆ-ਨਾਲੇ ਬੰਦ ਹੋ ਗਏ ਹਨ। ਸਾਡੇ ਨਾਲੇ ਅੱਜ ਸੁੱਕ ਗਏ ਹਨ। ਕੋਈ ਚੋਅ ਅਜਿਹਾ ਨਹੀਂ ਬਚਿਆ ਜਿਸ ਵਿਚ ਪਾਣੀ ਵਗਦਾ ਹੋਵੇ। ਚੋਆਂ ਨੂੰ ਅਸੀਂ ਬੰਨ੍ਹ ਮਾਰ ਦਿੱਤੇ ਹਨ। ਅਸੀਂ ਇਹ ਸੋਚਿਆ ਹੀ ਨਹੀਂ ਕਿ ਇਹ ਪੰਜਾਬ ਦੀ ਧਰਤੀ, ਇਸ ਦੀ ਕੈਫੀਅਤ ਬਦਲ ਜਾਵੇਗੀ, ਇਸ ਦਾ ਫਸਲੀ ਚੱਕਰ ਬਦਲ ਜਾਵੇਗਾ, ਇਹ ਸੁੱਕ ਜਾਵੇਗੀ।

[ਸਰਦਾਰ ਬੀਰ ਦਵਿੰਦਰ ਸਿੰਘ]

ਇਸ ਦੇ ਮੁਅੱਤਰ ਹੋਣ ਦੀ ਲੋੜ ਹੈ, ਅਸੀਂ ਸਾਰੇ ਹੀ ਚੋਅ ਬੰਦ ਕਰ ਦਿੱਤੇ ਹਨ। ਕੁਦਰਤੀ ਚੈਨਲ ਸਾਰੇ ਬੰਦ ਹੋ ਗਏ ਹਨ। ਚੋਆਂ ਵਿੱਚ ਹੁਣ ਪਾਣੀ ਨਹੀਂ ਵਗਦਾ ਅਤੇ ਨਾ ਰੀਚਾਰਜ ਹੁੰਦਾ ਹੈ। ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਸਾਰੇ ਸਾਥੀਆਂ ਨੂੰ ਦੱਸਣਾ ਚਾਹੁੰਦਾ ਹਾਂ, ਸੀ.ਐਮ. ਸਾਹਿਬ ਨੂੰ ਵੀ ਦੱਸ਼ਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਾਟਰ ਫੈਮਿਨ ਵੱਲ ਜਾ ਰਿਹਾ ਹੈ। Days are not so far when Punjab would face an acute scarcity of drinking wafer, what to talk of Irrigation plans. ਇਸ ਵੇਲੇ ਪੰਜਾਬ ਦੀਆਂ ਇਰੀਗੇਸ਼ਨ ਪਲਾਨਜ਼ ਨੂੰ ਰੀਕਾਸਟ ਕਰਨ ਦੀ ਜ਼ਰੂਰਤ ਹੈ। ਸਾਡੇ ਦਰਿਆਵਾਂ ਨੂੰ ਸੰਭਾਲਣ ਦੀ ਜ਼ਰੂਰਤ ਹੈ। ਸਾਡੇ ਦਰਿਆ, ਨਾਲੇ ਸੁੱਕ ਗਏ ਹਨ, ਨਦੀਆਂ ਸੁੱਕ ਗਈਆਂ ਹਨ। ਇਹ ਕਿਵੇਂ ਰੀਪਲੈਨਿਸ਼ ਹੋਣਗੇ ? ਇਨ੍ਹਾਂ ਨੂੰ ਕਿਵੇਂ ਸੰਭਾਲਿਆ ਜਾਵੇਗਾ ?

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਬੀਰ ਦਵਿੰਦਰ ਸਿੰਘ ਜੀ, ਤੁਸੀਂ ਜ਼ਰਾ ਜਲਦੀ ਕਰੋ।

**ਸਰਦਾਰ ਬੀਰ ਦਵਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਵੱਲੋਂ ਇਸ਼ਾਰੇ ਦਾ ਹੀ ਇੰਤਜ਼ਾਰ ਕਰ ਰਿਹਾ ਹਾਂ। ਮੈਂ ਹੋਰ ਜ਼ਿਆਦਾ ਵਕਤ ਨਹੀਂ ਲੈਣਾ। ਅੰਤ ਵਿੱਚ, ਮੈਂ ਇਹ ਕਹਿੰਦਾ ਹਾਂ ਕਿ ਇਹ ਜਿਹੜਾ ਸਰਕਾਰੀ ਪ੍ਰਸਤਾਵ ਅੱਜ ਸਰਦਾਰ ਲਾਲ ਸਿੰਘ ਜੀ ਨੇ ਪੇਸ਼ ਕੀਤਾ ਹੈ, ਮੈਂ ਇਸ ਦੇ ਪੱਖ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ ਔਰ ਇਹ ਫਿਕਰ ਜਿਹੜਾ ਅੱਜ ਪੰਜਾਬ ਦੇ ਹਰ ਬਸ਼ਰ ਦਾ ਫਿਕਰ ਹੈ, ਉਸ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਕਿਸਾਨਾਂ ਨੂੰ ਇਸ ਬਰਬਾਦੀ ਵਿਚੋਂ ਕੱਢਣ ਲਈ ਕੀਤੇ ਜਾਂਦੇ ਉਪਰਾਲਿਆਂ ਵਿਚ ਅਸੀਂ ਸਾਰੇ ਸ਼ਾਮਲ ਹਾਂ। ਮੈਂ ਤੁਹਾਨੂੰ ਇਹ ਬੇਨਤੀ ਕਰਾਂਗਾ ਕਿ ਮੈਂ ਇਕ ਅਮੈਂਡਮੈਂਟ ਇਸ ਮਤੇ ਦੇ ਸਬੰਧ ਵਿੱਚ ਪੇਸ਼ ਕੀਤੀ ਹੈ ਜੋ ਗੰਨੇ ਦੀ ਕੀਮਤ ਦੇ ਨਾਲ ਸਬੰਧਿਤ ਹੈ। ਮੈਂ ਚਾਹਾਂਗਾ ਕਿ ਉਸ ਅਮੈਂਡਮੈਂਟ ਨੂੰ ਇਸ ਸਰਕਾਰੀ ਪ੍ਰਸਤਾਵ ਦੇ ਚੌਥੇ ਪੈਰ੍ਹੇ ਦੇ ਨਾਲ ਸ਼ਾਮਲ ਕਰ ਲਿਆ ਜਾਵੇ ਔਰ ਮੈਂ ਆਪਣੀ ਸੀਟ ਤੇ ਬੈਠਣ ਤੋਂ ਪਹਿਲਾਂ ਉਸ ਅਮੈਂਡਮੈਂਟ ਦੇ ਸ਼ਬਦ ਪੜ੍ਹਨੇ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਤੁਸੀਂ ਹਾਊਸ ਦੀ ਪ੍ਰਵਾਨਗੀ ਲੈ ਕੇ ਇਸ ਨੂੰ ਜ਼ਰੂਰ ਸ਼ਾਮਲ ਕਰੋਗੇ।

**ਸ਼੍ਰੀ ਡਿਪਟੀ ਸਪੀਕਰ** : It is under process.

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ ਨੇ ਕਿਹਾ ਸੀ ਕਿ ਤੁਸੀਂ ਇਸ ਨੂੰ ਪੜ੍ਹ ਦੇਣਾ।

**ਸ਼੍ਰੀ ਡਿਪਟੀ ਸਪੀਕਰ** : ਇਸ ਨੂੰ ਰਹਿਣ ਦਿੱਤਾ ਜਾਵੇ।

**ਸਰਦਾਰ ਬੀਰ ਦਵਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਸ਼ੂਗਰਕੇਨ ਦੀ ਅਦਾਇਗੀ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ......

**ਸ਼੍ਰੀ ਡਿਪਟੀ ਸਪੀਕਰ** : ਤੁਹਾਡਾ ਪੁਆਇੰਟ ਆਫ ਵਿਊ ਆ ਗਿਆ ਹੈ। It is under process.

**ਸਰਦਾਰ ਬੀਰ ਦਵਿੰਦਰ ਸਿੰਘ** : ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਅਤੇ ਉਨ੍ਹਾਂ ਸਾਰੇ ਸਤਿਕਾਰਯੋਗ ਮੈਂਬਰਾਂ ਦਾ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਬੜੇ ਪਿਆਰ ਅਤੇ ਇਹਤਰਾਮ ਨਾਲ ਮੈਨੂੰ ਸੁਣਿਆ।

**ਲੋਕ ਨਿਰਮਾਣ (ਭਵਨ ਤੇ ਮਾਰਗ) ਅਤੇ ਚੋਣ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ** ** ** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹੁਣ ਜਥੇਦਾਰ ਤੋਤਾ ਸਿੰਘ ਜੀ ਸਪੀਚ ਕਰਨਗੇ।

**ਕੈਪਟਨ ਕੰਵਲਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਬੋਲਣ ਦੀ ਇਜਾਜ਼ਤ ਦਿੱਤੀ ਜਾਵੇ.....

**ਸ਼੍ਰੀ ਡਿਪਟੀ ਸਪੀਕਰ** : ਨਹੀਂ, ਉਨ੍ਹਾਂ ਦਾ ਟਾਈਮ ਰੱਖਿਆ ਹੋਇਆ ਹੈ।

**ਕੈਪਟਨ ਕੰਵਲਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਡੀ ਆਪਣੀ ਪਾਰਟੀ ਦਾ ਟਾਈਮ ਹੈ ਅਤੇ ਮੈਂਬਰ ਸਾਹਿਬ ਆਪ ਕਨਸੀਡ ਕਰ ਰਹੇ ਹਨ।

**ਸ਼੍ਰੀ ਡਿਪਟੀ ਸਪੀਕਰ** : ਚਲੋ, ਠੀਕ ਹੈ।

**ਕੈਪਟਨ ਕੰਵਲਜੀਤ ਸਿੰਘ (ਬਨੂੜ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਵਿੱਤ ਮੰਤਰੀ ਵੱਲੋਂ ਅੱਜ ਕਿਸਾਨਾਂ ਨਾਲ ਬੜੀ ਹਮਦਰਦੀ ਵਿਖਾਉਣ ਲਈ ਮਤਾ ਪੇਸ਼ ਕੀਤਾ ਗਿਆ ਹੈ ਅਤੇ ਉਸ ਉਤੇ ਬਹਿਸ ਸ਼ੁਰੂ ਹੋਈ ਹੈ ਅਤੇ ਉਸ ਬਹਿਸ ਵਿਚ ਹਿੱਸਾ ਲੈਣ ਲਈ ਤੁਸੀਂ ਮੈਨੂੰ ਸਮਾਂ ਦਿੱਤਾ ਹੈ, ਧੰਨਵਾਦ। ਇਸ ਤੋਂ ਪਹਿਲਾਂ ਕਿ ਮੈਂ ਕੋਈ ਹੋਰ ਗੱਲ ਕਰਾਂ, ਮੈਨੂੰ ਇਕ ਗੱਲ ਦੀ ਬੜੀ ਹੈਰਾਨੀ ਵੀ ਹੋਈ ਹੈ ਅਤੇ ਸੁਣ ਕੇ ਖੁਸ਼ੀ ਵੀ ਹੋਈ ਹੈ ਕਿ ਸਰਕਾਰ ਦੇ ਆਪਣੇ ਬੈਂਚਾਂ ਤੋਂ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਬੀਰ ਦਵਿੰਦਰ ਸਿੰਘ ਹੋਰਾਂ ਨੇ ਕਾਂਗਰਸ ਦੀ ਸਰਕਾਰ ਸਮੇਂ ਜੋ ਪੰਜਾਬ ਦੇ ਕਿਸਾਨਾਂ ਦੀ ਦੁਰਦਸ਼ਾ ਹੋ ਰਹੀ ਹੈ, ਉਸ ਉਤੇ ਵਿਸਥਾਰ-ਪੂਰਵਕ ਰੋਸ਼ਨੀ ਪਾਈ ਹੈ। ਉਨ੍ਹਾਂ ਨੇ ਆਖਿਆ ਹੈ ਕਿ ਮੰਡੀਆਂ ਵਿਚ ਖੜੇ ਕਿਸਾਨ ਕੋਲੋਂ ਪੁਛੋ ਕਿ ਕੀ ਬੋਲੀ ਨਹੀਂ ਲਗਦੀ ਤਾਂ ਉਹ ਕਹਿੰਦਾ ਹੈ ਕਿ ਇਸ ਲਈ ਪੈਸੇ ਮੰਗੇ ਜਾਂਦੇ ਹਨ। ਇਸੇ ਤਰ੍ਹਾਂ ਹੀ ਉਨ੍ਹਾਂ ਨੇ ਆਖਿਆ ਹੈ ਕਿ ਸਿੰਚਾਈ ਵਾਸਤੇ ਪਾਣੀ ਨਹੀਂ ਹੈ। ਮੇਰੇ ਖਿਆਲ ਵਿਚ ਇਹ ਗੱਲ ਮੇਰੇ ਨਾਲੋਂ, ਸਾਡੇ ਅਕਾਲੀ ਦਲ ਨਾਲੋਂ ਬਿਹਤਰ ਢੰਗ ਨਾਲ ਆਪਣੀ ਸਰਕਾਰ ਦੇ ਪ੍ਰਬੰਧਾਂ ਦੇ ਸਬੰਧ ਵਿਚ ਸਰਦਾਰ ਬੀਰ ਦਵਿੰਦਰ ਸਿੰਘ ਨੇ ਜੋ ਕਿਹਾ ਹੈ, ਮੈਂ ਉਨ੍ਹਾਂ ਦੀ ਪੁਸ਼ਟੀ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਬਹੁਤੀਆਂ ਗੱਲਾਂ ਨਹੀਂ ਕਰਨੀਆਂ ਅਤੇ ਥੋੜ੍ਹੀਆਂ ਜਿਹੀਆਂ ਗੱਲਾਂ ਸੰਖੇਪ ਵਿਚ ਹੀ ਕਰਾਂਗਾ। ਅੱਜ ਇਹ ਮਹਾਨ ਸਦਨ ਇਕ ਵਿਸ਼ੇਸ਼ ਮੁੱਦੇ ਤੇ ਬਹਿਸ ਕਰਨ ਲਈ ਬੁਲਾਇਆ ਗਿਆ ਹੈ ਅਤੇ ਉਹ ਮੁੱਦਾ ਹੈ, ਕਿਸਾਨਾਂ ਦੇ ਝੋਨੇ ਦਾ ਫੈਸਲਾ ਅਤੇ ਉਸ ਦੀ ਖਰੀਦ ਕਰਨ ਲਈ ਖਰੀਦ ਪ੍ਰਬੰਧਾਂ ਸਬੰਧੀ ਬਹਿਸ। ਬੜੇ ਅਫਸੋਸ ਦੀ ਗੱਲ ਹੈ ਕਿ ਇਹ ਗੱਲ ਅੱਜ ਤੋਂ ਦੋ ਮਹੀਨੇ ਪਹਿਲਾਂ ਹੋ ਜਾਣੀ ਚਾਹੀਦੀ ਸੀ ਪਰ ਚਲੋ ਸਾਡੀ ਪੰਜਾਬ ਸਰਕਾਰ ਆਪਣੀ ਕੁੰਭਕਰਨ ਦੀ ਨੀਂਦ ਤੋਂ

**Expunged as ordered by the Chair.

[ਕੈਪਟਨ ਕੰਵਲਜੀਤ ਸਿੰਘ]

ਜਾਗੀ ਹੈ। ਸਾਡੇ ਕਿਸਾਨਾਂ ਨੇ ਸੰਘਰਸ਼ ਕਰਕੇ, ਰੇਲ ਦੀਆਂ ਪਟੜੀਆਂ ਤੇ ਆਪਣੀਆਂ ਨੀਂਦਾਂ ਕੱਟ-ਕੱਟ ਕੇ, ਪੰਜਾਬ ਦੀ ਜਨਤਾ ਨੇ ਸੜਕਾਂ ਤੇ ਐਜੀਟੇਸ਼ਨ ਕਰਕੇ, ਪੰਜਾਬ ਸਰਕਾਰ ਨੂੰ ਆਪਣੀ ਡੂੰਘੀ ਨੀਂਦ ਤੋਂ ਜਗ੍ਹਾ ਦਿਤਾ ਅਤੇ ਫਿਰ ਜਦੋਂ ਸਰਕਾਰ ਨੇ ਦੇਖਿਆ ਕਿ ਪੰਜਾਬ ਦੀ ਜਨਤਾ, ਪੰਜਾਬ ਦਾ ਕਿਸਾਨ ਅੱਜ ਪੰਜਾਬ ਦੀ ਸਰਕਾਰ ਤੋਂ ਬਰਖਲਾਫ ਹੁੰਦਾ ਜਾ ਰਿਹਾ ਹੈ ਅਤੇ ਆਮ ਰਾਏ ਸਰਕਾਰ ਦੇ ਉਲਟ ਹੁੰਦੀ ਜਾ ਰਹੀ ਹੈ ਤਾਂ ਸਾਰੀ ਗੱਲ ਨੂੰ ਇਕ ਨਵਾਂ ਮੋੜ ਦੇਣ ਵਾਸਤੇ ਅੱਜ ਇਹ ਇਕ ਦੂਸਰੀ ਸਰਕਾਰ ਤੇ, ਕੇਂਦਰ ਸਰਕਾਰ ਤੇ ਸਾਰੀ ਜ਼ਿੰਮੇਵਾਰੀ ਸੁੱਟਣ ਲਈ ਅਤੇ ਆਪਣੇ ਆਪ ਨੂੰ ਬਰੀ ਕਰਾਉਣ ਲਈ ਇਕ ਰਾਜਨੀਤੀ ਤੋਂ ਪ੍ਰੇਰਿਤ ਇਹ ਸੈਸ਼ਨ ਸੱਦਿਆ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਅੱਜ ਤੋਂ ਦੋ ਮਹੀਨੇ ਪਹਿਲਾਂ, ਜੇ ਕਿਸਾਨ ਦੀ ਚਿੰਤਾ ਸੀ, ਜੇ ਇਸ ਨੂੰ ਪੰਜਾਬ ਦੀ ਜਨਤਾ ਦੀ ਚਿੰਤਾ ਸੀ, ਜੇ ਇਸ ਨੂੰ ਪੰਜਾਬ ਦੀ ਜਨਤਾ ਦਾ ਫਿਕਰ ਸੀ, ਜੇ ਸਰਕਾਰ ਨੂੰ ਪੰਜਾਬ ਦੀ ਆਰਥਿਕਤਾ ਤੇ ਥੋੜ੍ਹੀ ਬਹੁਤੀ ਵੀ ਦਿਲਚਸਪੀ ਸੀ, ਅੱਜ ਤੋਂ ਦੋ ਢਾਈ ਮਹੀਨੇ ਪਹਿਲਾਂ ਇਸ ਮੁੱਦੇ ਤੇ ਇਹ ਮੀਟਿੰਗ ਬੁਲਾਉਂਦੇ, ਇਸ ਸਦਨ ਵਿੱਚ ਬਹਿਸ ਕਰਦੇ ਤਾਂ ਮੈਂ ਕਹਿ ਸਕਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਤਾਂ ਕੀ ਸਾਰੀ ਵਿਰੋਧੀ ਪਾਰਟੀਆਂ ਵੀ ਇਨ੍ਹਾਂ ਦਾ ਸਾਥ ਦਿੰਦੀਆਂ। ਉਸ ਵੇਲੇ ਇਨ੍ਹਾਂ ਨੇ ਕੋਈ ਗੱਲ ਨਹੀਂ ਕੀਤੀ। ਇਹ ਸੁੱਤੇ ਰਹੇ ਅਤੇ ਭੁੱਲ ਗਏ ਪਰ ਜਦੋਂ ਜ਼ਿੰਮੇਵਾਰੀ ਕੰਧਿਆਂ ਤੇ ਪੈ ਗਈ, ਕਿਸਾਨ ਦੀ ਬਰਬਾਦੀ ਹੋ ਗਈ ਤਾਂ ਹੁਣ ਇਨ੍ਹਾਂ ਨੇ ਸੈਸ਼ਨ ਸੱਦ ਲਿਆ ਅਤੇ ਫਿਰ ਵਿੱਤ ਮੰਤਰੀ ਜੀ ਕਹਿੰਦੇ ਹਨ ਕਿ ਸਾਨੂੰ ਸਹਿਯੋਗ ਦਿਓ ਕਿ ਦਿੱਲੀ ਸਰਕਾਰ ਤੇ ਦਬਾਅ ਪਾਈਏ। ਅੱਜ ਕਾਹਦਾ ਦਬਾਅ ਪਾਵਾਂਗੇ, ਤੁਸੀਂ ਆਪ ਹੀ ਤਾਂ ਕਿਹਾ ਕਿ ਅੱਧ ਤੋਂ ਵੱਧ ਤਾਂ ਝੋਨਾ ਮੰਡੀਆਂ ਵਿੱਚ ਵਿਕ ਗਿਆ ਹੈ, ਇਹ ਤਾਂ ਤੁਹਾਡੀ ਖਰੀਦ ਦੱਸਦੀ ਹੈ ਲੇਕਿਨ ਜਿਹੜਾ 15 ਦਿਨਾਂ ਪਹਿਲਾਂ ਜਦੋਂ ਸਰਕਾਰ ਦੀ ਖਰੀਦ ਸ਼ੁਰੂ ਨਹੀਂ ਹੋਈ ਸੀ, ਉਹ ਜਿਹੜਾ ਝੋਨਾ ਵਿਕਿਆ ਹੈ, ਉਹ ਸ਼ਾਇਦ ਤੁਹਾਡੇ ਰਿਕਾਰਡ ਵਿੱਚ ਨਹੀਂ ਹੋਵੇਗਾ। ਮੈਂ ਇਹ ਗੱਲ ਇਸ ਕਰਕੇ ਕਹਿ ਰਿਹਾ ਹਾਂ ਕਿ ਜਦੋਂ ਸਮਾਂ ਬੀਤ ਗਿਆ, ਉਦੋਂ ਇਹ ਸਹਿਯੋਗ ਮੰਗਦੇ ਹਨ। ਜਦੋਂ ਸਹਿਯੋਗ ਦਾ ਸਮਾਂ ਸੀ, ਉਦੋਂ ਮੰਗਿਆ ਨਹੀਂ। ਲੇਕਿਨ ਅਸੀਂ ਅੱਜ ਵੀ ਕਹਿੰਦੇ ਹਾਂ ਕਿ ਤੁਸੀਂ ਐਮ.ਐਸ.ਪੀ. ਵਧਾਉਣ ਦੀ ਇਕੱਲੀ ਗੱਲ ਕਿਉਂ ਕਰਦੇ ਹੋ, ਇੱਕਲੇ ਝੋਨੇ ਦੀ ਗੱਲ ਕਿਉਂ ਕਰਦੇ ਹੋ? ਅੱਜ ਦਾ ਸੈਸ਼ਨ ਲੰਘ ਲੈਣ ਦਿਓ, ਤੁਸੀਂ ਸਮੁੱਚੇ ਪੰਜਾਬ ਦੇ ਕਿਸਾਨਾਂ ਦੀ ਗੱਲ ਕਰੋ। ਉਸ ਦੀਆਂ ਹੋਰ ਵੀ ਕਈ ਸਮੱਸਿਆਵਾਂ ਹਨ। ਇੱਕਲੇ ਐਮ.ਐਸ.ਪੀ. ਦੀ ਗੱਲ ਨਹੀਂ, ਉਸ ਦੇ ਕਈ ਬਹੁਪੱਖੀ ਮਸਲੇ ਹਨ, ਉਨ੍ਹਾਂ ਬਾਰੇ ਵੀ ਵਿਚਾਰਾਂ ਕਰਨੀਆਂ ਹਨ। ਇਨ੍ਹਾਂ ਮਸਲਿਆ ਦੇ ਹੱਲ ਸਬੰਧੀ ਆਮ ਰਾਏ ਲਈ ਜਦੋਂ ਤੁਸੀਂ ਬੁਲਾਵੋਗੇ, ਉਸ ਵਿੱਚ ਸਾਡਾ ਪੂਰਾ ਸਹਿਯੋਗ ਹੋਵੇਗਾ ਅਤੇ ਕਿਸਾਨਾਂ ਦੀਆਂ ਸਮੱਸਿਆਵਾਂ ਨੂੰ ਨਜਿੱਠਣ ਲਈ ਉਥੇ ਗੱਲਾਂ ਕਰਾਂਗੇ। ਲੇਕਿਨ ਤੁਸੀਂ ਇਹ ਨਾ ਕਰੋ ਕਿ ਆਪਣੀ ਕਾਰਗੁਜ਼ਾਰੀ ਤੇ ਪਰਦਾ ਪਾਉਣ ਲਈ ਦੂਸਰੇ ਤੇ ਜ਼ਿੰਮੇਵਾਰੀ ਸੁੱਟੋ। ਵਿੱਤ ਮੰਤਰੀ ਨੇ ਕਿਹਾ ਕਿ ਇਹ ਤਾਂ ਜੋ ਕੁਝ ਹੈ, ਸਾਰਾ ਰਾਜਨੀਤੀ ਤੋਂ ਪ੍ਰੇਰਿਤ ਹੈ ਅਤੇ ਇਨ੍ਹਾਂ ਨੇ ਆਪ ਬਿਆਨਬਾਜ਼ੀ ਕੀਤੀ ਸੀ ਕਿ ਅੱਜ ਅਸੀਂ ਕੋਈ ਰਾਜਨੀਤੀ ਦੀ ਗੱਲ ਨਹੀਂ ਕਰਨੀ, ਕੋਈ ਹੋਰ ਨਹੀਂ ਕਰਨੀ, ਸਿਰਫ ਇਕੋ ਮੁੱਦੇ ਤੇ ਕਿ ਕਿਵੇਂ ਕਿਸਾਨ ਦੀ ਮਦਦ ਕੀਤੀ ਜਾਵੇ, ਵਿਚਾਰ ਕਰਨੀ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਕਿਸਾਨ ਅੱਧੇ ਤੋਂ ਵੱਧ ਤਾਂ ਡੁੱਬ ਗਿਆ ਹੈ, ਅੱਜ ਉਸ ਨੂੰ ਪਾਣੀ ਪਿਲਾਉਣ ਦੀ, ਬਚਾਉਣ ਦੀ ਗੱਲ ਕਰਦੇ ਹਨ। ਇਨ੍ਹਾਂ ਨੇ ਮਤੇ ਵਿੱਚ ਕੇਂਦਰ ਸਰਕਾਰ ਦੇ ਔਰ ਸਾਡੇ

ਤੇ ਇਲਜ਼ਾਮ ਲਗਾਇਆ ਹੈ ਕਿ ਘੱਟੋ ਘੱਟ ਸਮਰਥਨ ਮੁੱਲ ਝੋਨੇ ਦੀ ਖਰੀਦ ਲਈ ਜਾਣ ਬੁਝ ਕੇ ਅਤੇ ਰਾਜਸੀ ਹਿੱਤਾਂ ਤੋਂ ਪ੍ਰੇਰਿਤ ਹੋ ਕੇ ਦੇਰੀ ਨਾਲ ਅਨਾਊਂਸ ਕੀਤਾ ਗਿਆ ਹੈ। ਮੈਂ ਇਨ੍ਹਾਂ ਗੱਲਾਂ ਲਈ ਵਿੱਤ ਮੰਤਰੀ ਜੋ ਖੁਰਾਕ ਮੰਤਰੀ ਵੀ ਹਨ, ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮੰਡੀਆਂ ਵਿੱਚ ਕਿਸਾਨਾਂ ਦਾ ਝੋਨਾਂ 15 ਦਿਨ ਰੁਲਣ ਦਿਤਾ ਅਤੇ ਅੱਜ ਬਿਆਨ ਕਰਦੇ ਹਨ ਕਿ ਅਸੀਂ ਉਦੋਂ ਤੱਕ ਖਰੀਦ ਨਹੀਂ ਕਰ ਸਕਦੇ ਜਦੋਂ ਤੱਕ ਸਾਨੂੰ ਐਫ.ਸੀ.ਆਈ. ਦਾ ਹੁਕਮ ਨਹੀਂ ਆਉਂਦਾ। ਡਿਪਟੀ ਸਪੀਕਰ ਸਾਹਿਬ, ਜਿੱਥੋਂ ਤੱਕ ਦੇਸ਼ ਦੇ ਸੈਂਟਰਲ ਰਿਜ਼ਰਵ ਪੂਲ ਵਾਸਤੇ ਖਰੀਦਣ ਦਾ ਮਸਲਾ ਹੈ, ਉਦੋਂ ਤੱਕ ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਐਫ.ਸੀ.ਆਈ. ਦੀ ਪ੍ਰਵਾਨਗੀ ਜ਼ਰੂਰੀ ਹੈ ਕਿਉਂਕਿ ਅਨਾਜ ਭੰਡਾਰ ਵਿਚ ਉਹੀ ਅਨਾਜ ਜਾਏਗਾ ਜੋ ਉਸ ਦੀ ਆਗਿਆ ਨਾਲ ਹੋਵੇਗਾ ਲੇਕਿਨ ਇਸ ਤੋਂ ਇਲਾਵਾ ਜਿਹੜਾ ਅਨਾਜ ਸੈਂਟਰਲ ਪੂਲ ਵਿਚ ਨਹੀਂ ਜਾਣਾ, ਉਸ ਦੇ ਖਰੀਦਣ ਉਪਰ ਕੇਂਦਰ ਸਰਕਾਰ ਔਰ ਐਫ.ਸੀ.ਆਈ. ਵੱਲੋਂ ਕੋਈ ਪਾਬੰਦੀ ਨਹੀਂ। ਸੂਬੇ ਦੀਆਂ ਸਰਕਾਰਾਂ ਆਪਣੀਆਂ ਨੀਤੀਆਂ ਬਣਾ ਸਕਦੀਆਂ ਹਨ, ਆਪਣੀ ਖਰੀਦ ਕਰ ਸਕਦੀਆਂ ਹਨ ਔਰ ਅੱਜਕਲ੍ਹ ਤਾਂ ਨੀਤੀ ਦੀ ਇੱਥੋਂ ਤੱਕ ਰਿਲੈਕਸੇਸ਼ਨ ਹੋ ਗਈ ਹੈ ਕਿ ਸੂਬੇ ਦੀਆਂ ਸਰਕਾਰਾਂ ਨੇ ਅਨਾਜ ਖਰੀਦ ਕੇ ਬਾਹਰ ਦੇ ਮੁਲਕਾਂ ਨੂੰ ਐਕਸਪੋਰਟ ਕਰਨਾ ਸ਼ੁਰੂ ਕਰ ਦਿੱਤਾ ਹੈ। ਸਾਡੀ ਸਰਕਾਰ ਨੇ ਵੀ ਅਨਾਜ ਐਕਸਪੋਰਟ ਕੀਤਾ, ਕਣਕ ਐਕਸਪੋਰਟ ਕੀਤੀ, ਚਾਵਲ ਐਕਸਪੋਰਟ ਕੀਤਾ, ਫਲ ਫਰੂਟ ਐਕਸਪੋਰਟ ਕੀਤੇ। ਮੈਂ ਕਹਾਂਗਾ ਕਿ ਸਿਰਫ ਇਹ ਬਹਾਨਾ ਲਗਾ ਕੇ ਐਫ.ਸੀ.ਆਈ. ਜਾਂ ਕੇਂਦਰ ਸਰਕਾਰ ਤੋਂ ਪ੍ਰਵਾਨਗੀ ਨਹੀਂ ਆਈ, ਇਸ ਨਾਲ ਪੰਜਾਬ ਦੀ ਸਰਕਾਰ ਦਾ ਛੁਟਕਾਰਾ ਨਹੀਂ ਹੋ ਸਕਦਾ। 15 ਦਿਨ ਪੰਜਾਬ ਦਾ ਕਿਸਾਨ ਰੁਲਿਆ, ਪੰਜਾਬ ਦੀ ਉਪਜ ਰੁਲੀ, ਜਿਹੜੀ ਉਪਜ, ਜਿਹੜਾ ਸੋਨੇ ਵਰਗਾ ਝੋਨਾ ਕਿਸਾਨ ਨੇ ਬੜੀ ਮਿਹਨਤ ਨਾਲ ਤਿਆਰ ਕੀਤਾ ਸੀ। ਸਰਕਾਰ ਨੇ ਕਿਸਾਨਾਂ ਨੂੰ ਬਿਜਲੀ ਨਹੀਂ ਦਿੱਤੀ, ਡੀਜ਼ਲ ਫੂਕ-ਫੂਕ ਕੇ ਉਨ੍ਹਾਂ ਨੇ ਝੋਨਾ ਲਗਾਇਆ। ਮੈਂ ਆਪਣੀਆਂ ਅੱਖਾਂ ਨਾਲ ਇਹ ਸਭ ਕੁਝ ਦੇਖਿਆ ਹੈ। ਮੈਂ ਮਾਝੇ ਦੀਆਂ ਮੰਡੀਆਂ ਵਿਚ ਦੇਖਿਆ, ਫਿਰੋਜ਼ਪੁਰ ਤੇ ਦੁਆਬੇ ਦੀਆਂ ਮੰਡੀਆਂ ਵਿਚ ਵੇਖਿਆ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਦੌਰਾਨ ਪੰਜਾਬ ਦੇ ਕਿਸਾਨ ਦਾ ਝੋਨਾ 400 ਰੁਪਏ ਕੁਇੰਟਲ ਵਿਕਿਆ। ਇਸ ਲਈ ਮੈਂ ਇਸ ਗੱਲ ਦਾ ਜਵਾਬ ਮੰਗਣਾ ਚਾਹਾਂਗਾ ਕਿ ਜਿਹੜਾ ਝੋਨਾ ਪਹਿਲੀ ਅਕਤੂਬਰ ਤੋਂ ਬਾਅਦ ਘੱਟ ਤੋਂ ਘੱਟ ਖਰੀਦ ਕੀਮਤ ਤੋਂ ਵੀ ਹੇਠਲੀ ਕੀਮਤ 400-ਰੁਪਏ ਕੁਇੰਟਲ ਵਿਕਿਆ, ਉਸ ਕਾਰਨ ਕਿਸਾਨ ਨੂੰ ਸਹਾਇਤਾ ਦੇਣ ਵਾਸਤੇ, ਮੁਆਵਜ਼ਾ ਦੇਣ ਵਾਸਤੇ ਅੱਜ ਸਰਕਾਰ ਸਪਸ਼ਟ ਐਲਾਨ ਕਰੇ। ਜਿਸ ਕਿਸਾਨ ਨੂੰ ਦਿਨ ਭਰ ਮੰਡੀਆਂ ਵਿੱਚ ਲੁੱਟਿਆ ਗਿਆ, ਉਸ ਦੀ ਸਹਾਇਤਾ ਵਾਸਤੇ ਪੰਜਾਬ ਸਰਕਾਰ ਐਲਾਨ ਕਰੇ ਤਾਂ ਹੀ ਸੰਤੁਸ਼ਟੀ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਇੱਥੇ ਕਿਹਾ ਗਿਆ ਕਿ 10-11 ਘੰਟੇ ਕਿਸਾਨ ਨੂੰ ਬਿਜਲੀ ਦਿੱਤੀ ਗਈ। ਇੱਥੇ ਫਿਰ ਅਮੈਂਡਮੈਂਟ ਪੇਸ਼ ਹੋ ਗਈ ਕਿਉਂਕਿ ਕਾਰਖਾਨੇਦਾਰ ਤੋਂ ਬਿਜਲੀ ਖੋਹ ਕੇ ਕਿਸਾਨ ਨੂੰ ਦਿੱਤੀ। ਡਿਪਟੀ ਸਪੀਕਰ ਸਾਹਿਬ, ਅਸੀਂ ਸਾਰੇ ਸਦਨ ਵਿਚ ਬੈਠੇ ਹਾਂ। ਇਸ ਲਈ ਨਾ ਸਰਦਾਰ ਲਾਲ ਸਿੰਘ ਦੀ ਸੁਣੋ ਅਤੇ ਨਾ ਹੀ ਮੇਰੀ ਸੁਣੋ। ਤੁਸੀਂ ਸਦਨ ਦਾ ਡੈਲੀਗੇਸ਼ਨ ਬਣਾ ਦਿਓ, ਸਰਬ ਪਾਰਟੀ ਡੈਲੀਗੇਸ਼ਨ ਬਣਾਓ ਜਿਹੜਾ ਪੰਜਾਬ ਦੇ ਪਿੰਡਾਂ ਵਿਚ ਜਾਵੇ ਔਰ ਪੰਜਾਬ ਦੇ ਕਿਸਾਨ ਤੋਂ ਇਹ ਪੁੱਛੇ ਕਿ ਝੋਨੇ ਦੀ ਫਸਲ ਵਾਸਤੇ ਪੰਜਾਬ ਰਾਜ ਬਿਜਲੀ ਬੋਰਡ ਜਾਂ ਪੰਜਾਬ ਸਰਕਾਰ ਨੇ ਕਿੰਨੇ ਘੰਟੇ ਬਿਜਲੀ ਦਿੱਤੀ। (ਵਿਘਨ) ਮੈਂ ਆਪਣੀ ਗੱਲ ਨਹੀਂ ਕਹਿੰਦਾ, ਤੁਹਾਡੀ ਗੱਲ ਨਹੀਂ ਕਹਿੰਦਾ। ਮੈਂ ਕਹਿ ਰਿਹਾ ਹਾਂ ਕਿ ਇੱਕ

[ਕੈਪਟਨ ਕੰਵਲਜੀਤ ਸਿੰਘ]

ਸਰਬ ਪਾਰਟੀ ਡੈਲੀਗੇਸ਼ਨ ਪੰਜਾਬ ਵਿਚ ਜਾਵੇ। ਲੋਕਾਂ ਨੂੰ ਪੁੱਛੇ ਅਤੇ ਸੱਚਾਈ ਸਾਹਮਣੇ ਆਵੇ। ਪੰਜਾਬ ਦੀ ਕਾਂਗਰਸ ਸਰਕਾਰ ਨੇ ਸੋਕੇ ਦੇ ਮਾਰੇ ਹੋਏ ਕਿਸਾਨ ਨੂੰ ਕਿਸ ਤਰ੍ਹਾਂ ਤਕਲੀਫ ਦਿੱਤੀ, ਦੁਖੀ ਕੀਤਾ, ਕਸ਼ਟ ਦਿੱਤੇ। ਝੋਨੇ ਵਾਸਤੇ ਕਿਸਾਨ ਨੂੰ ਦੋ ਢਾਈ ਘੰਟੇ ਵੀ ਬਿਜਲੀ ਨਹੀਂ ਮਿਲੀ। ਪੰਜਾਬ ਦੇ ਕਿਸਾਨ ਨੇ ਆਪਣਾ ਡੀਜ਼ਲ ਫੂਕਿਆ, ਜਨਰੇਟਰ ਲਗਾਏ। (ਵਿਘਨ) ਜਦੋਂ ਸੱਚਾਈ ਬੋਲੀ ਜਾਂਦੀ ਹੈ ਤਾਂ ਪੀੜ ਜ਼ਰੂਰ ਹੁੰਦੀ ਹੈ। ਇਸ ਕਰਕੇ ਸਾਡੇ ਵਲੋਂ ਮਤਾ ਤਜਵੀਜ਼ ਕੀਤਾ ਗਿਆ।

**Mr. Deputy Speaker** : No interruption please.

**ਕੈਪਟਨ ਕੰਵਲਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਸਰਕਾਰ 5000 ਰੁਪਏ ਫੀ ਏਕੜ ਮੁਆਵਜ਼ੇ ਦਾ ਸਪੱਸ਼ਟ ਐਲਾਨ ਕਰੇ ਕਿ ਪੰਜਾਬ ਸਰਕਾਰ ਉਸ ਕਿਸਾਨ ਦੇ ਵਧੇ ਖਰਚੇ ਦੀ ਵਜ੍ਹਾ ਕਰਕੇ ਸਹਾਇਤਾ ਕਰੇਗੀ। ਮੈਂ ਇੱਕ ਗੱਲ ਹੋਰ ਕਹਾਂਗਾ, ਡਿਪਟੀ ਸਪੀਕਰ ਸਾਹਿਬ, ਕਿ ਇਥੇ ਬੜੀਆਂ ਗੱਲਾਂ ਕਹੀਆਂ ਗਈਆਂ, ਡਬਲਿਯੂ.ਟੀ.ਓ. ਬਾਰੇ ਵੀ ਅਤੇ ਹੋਰ ਗੱਲਾਂ ਵੀ। ਕਾਂਗਰਸ ਪਾਰਟੀ ਵੱਲੋਂ ਹਮੇਸ਼ਾ ਡਬਲਿਯੂ.ਟੀ.ਓ. ਦੀ ਵਕਾਲਤ ਹੁੰਦੀ ਆਈ ਹੈ। ਡਬਲਿਯੂ.ਟੀ.ਓ. ਠੋਕਣ ਵਾਸਤੇ 1995 ਵਿੱਚ ਉਸ ਵੇਲੇ ਦੀ ਕੇਂਦਰ ਦੀ ਕਾਂਗਰਸ ਸਰਕਾਰ ਦੀ ਜ਼ਿੰਮੇਵਾਰੀ ਹੈ। ਇਸ ਦੇ ਬਾਰੇ ਮੈਂ ਅੱਜ ਇੱਕ ਖੁੱਲ੍ਹਾ ਐਲਾਨ ਕਰਦਾ ਹਾਂ ਤੇ ਸਰਕਾਰੀ ਬੈਂਚਾਂ ਤੋਂ ਮੰਗ ਕਰਦਾ ਹਾਂ ਔਰ ਇਨ੍ਹਾਂ ਨੂੰ ਸੱਦਾ ਦਿੰਦਾ ਹਾਂ ਕਿ ਮੀਟਿੰਗ ਕਰ ਲਓ ਜਾਂ ਬਹਿਸ ਕਰਵਾ ਲਓ, ਅਸੀਂ ਸਿੱਧ ਕਰਕੇ ਦੱਸਾਂਗੇ ਕਿ ਕਿਸ ਤਰ੍ਹਾਂ ਡਬਲਿਯੂ.ਟੀ.ਓ. ਦੀ ਸੰਧੀ ਤੇ ਕਾਂਗਰਸ ਦੀ ਕੇਂਦਰ ਸਰਕਾਰ ਨੇ ਦਸਤਖਤ ਕਰਕੇ ਪੰਜਾਬ ਦੇ ਕਿਸਾਨ ਲਈ ਸੰਕਟ ਖੜ੍ਹਾ ਕੀਤਾ ਹੈ। ਜਿਹੜੀਆਂ ਸਟੇਟਾਂ ਹਨ, ਖਾਸ ਕਰਕੇ ਪੰਜਾਬ, ਹਰਿਆਣਾ, ਉਤਰ ਪ੍ਰਦੇਸ਼, ਆਂਧਰਾ ਪ੍ਰਦੇਸ਼ ਜਾਂ ਇਸ ਤਰ੍ਹਾਂ ਦੇ ਹੋਰ ਸੂਬੇ ਹਨ, ਉਨ੍ਹਾਂ ਵਾਸਤੇ ਡਬਲਿਯੂ.ਟੀ.ਓ. ਖਤਰੇ ਦੀ ਔਰ ਮੌਤ ਦੀ ਘੰਟੀ ਹੈ। ਅਸੀਂ ਇਹ ਵੀ ਸਾਬਤ ਕਰਾਂਗੇ ਕਿ ਡਬਲਿਯੂ.ਟੀ.ਓ. ਦੇ ਨਾਲ ਦੂਸਰੇ ਮੁਲਕਾਂ ਦੇ ਵਿੱਚ ਬੜੀਆਂ ਭਾਰੀਆਂ ਸਬਸਿਡੀਆਂ ਹਨ ਔਰ ਉਨ੍ਹਾਂ ਦਾ ਪੰਜਾਬ ਦੇ ਕਿਸਾਨ ਨਾਲ ਮੁਕਾਬਲਾ ਕਰਵਾਇਆ ਜਾ ਰਿਹਾ ਹੈ। ਅੱਜ ਅਸੀਂ ਕਹਿੰਦੇ ਹਾਂ ਕਿ ਅਨਾਜ ਸੜ ਰਿਹਾ ਹੈ, ਅੱਜ ਅਸੀਂ ਕਹਿੰਦੇ ਹਾਂ ਕਿ ਪੰਜਾਬ ਦੇ ਭੰਡਾਰਾਂ ਵਿੱਚ ਅਨਾਜ ਸੜ ਰਿਹਾ ਹੈ। ਇਹ ਕਿਉਂ ਸੜ ਰਿਹਾ ਹੈ ? ਇਸ ਦੇ ਕਈ ਕਾਰਨ ਹਨ ? ਲੇਕਿਨ ਉਸ ਦੇ ਵਿਚੋਂ ਵੱਡਾ ਕਾਰਨ ਇਹ ਹੈ ਕਿ ਅੱਜ ਜਿਹੜੇ ਸਭ ਤੋਂ ਵੱਡੇ ਖਪਤਕਾਰ ਸੂਬੇ ਹਨ, ਪ੍ਰਾਂਤ ਹਨ, ਡਿਪਟੀ ਸਪੀਕਰ ਸਾਹਿਬ, ਉਹ ਅਮਰੀਕਾ ਜਾਂ ਆਸਟਰੇਲੀਆ ਦਾ ਸਸਤਾ ਅਨਾਜ ਲੈਂਦੇ ਹਨ ਕਿਉਂਕਿ ਉਥੇ ਪ੍ਰੋਡੱਕਸ਼ਨ ਤੇ ਸਬਸਿਡੀਆਂ ਹਨ। ਇਸ ਲਈ ਜਿਥੇ ਐਕਸਪੋਰਟ ਸਬਸਿਡੀਆਂ ਹਨ, ਉਹ ਅਨਾਜ ਖਰੀਦਣ ਲਈ ਉਹ ਤਿਆਰ ਹਨ। ਲੇਕਿਨ ਪੰਜਾਬ ਦੇ ਕਿਸਾਨ ਦਾ ਅਨਾਜ ਖਰੀਦਣ ਲਈ ਤਿਆਰ ਨਹੀਂ ਹਨ। ਡਬਲਿਯੂ.ਟੀ.ਓ. ਅਧੀਨ ਨਵੇਂ ਸੂਬੇ ਛੱਡ ਦਿੱਤੇ। ਦੇਸ਼ ਵਿੱਚ ਜਿਹੜੀਆਂ ਡੇਫੀਸਿਟ ਸਟੇਟਾਂ ਹਨ, ਸਰਪਲੱਸ ਸਟੇਟਾਂ ਹਨ, ਉਨ੍ਹਾਂ ਵਿਚਕਾਰ ਮੁਕਾਬਲਾ ਕਰਵਾ ਕੇ ਦੇਖੋ। ਅੱਜ ਅਸੀਂ ਪੰਜਾਬ ਦੀ ਸਰਕਾਰ ਤੋਂ ਮੰਗ ਕਰਾਂਗੇ, ਕਿ ਤੁਸੀਂ ਡਬਲਿਯੂ.ਟੀ.ਓ. ਦੀ ਵਕਾਲਤ ਕਰਦੇ ਹੋ, ਤੁਸੀਂ ਡਬਲਿਯੂ.ਟੀ.ਓ. ਦੀ ਮੰਗ ਕਰਦੇ ਹੋ, ਕੀ ਇਹ ਪੰਜਾਬ ਦੀ ਸਰਕਾਰ ਸਾਨੂੰ ਦੱਸੇਗੀ ਕਿ ਪੰਜਾਬ ਦੇ ਕਿਸਾਨ ਨੂੰ ਜਿਹੜੀਆਂ ਉਸ ਦੀਆਂ ਇਨਪੁਟਸ ਜਾਂ ਲੋੜੀਂਦੀਆਂ ਚੀਜ਼ਾਂ ਹਨ, ਕੀ ਇਹ ਸਰਕਾਰ ਉਸ ਨੂੰ ਅੰਤਰਰਾਸ਼ਟਰੀ ਪੱਧਰ ਉਪਰ ਜੋ ਕੀਮਤਾਂ ਹਨ, ਉਸੇ

ਪੱਧਰ ਉਪਰ ਸਪਲਾਈ ਕਰੇਗੀ ? ਹਰਗਿਜ਼ ਨਹੀਂ ਕਰ ਸਕਦੀ, ਨਾ ਹੋ ਸਕਦਾ ਹੈ। ਇਹ ਸਰਕਾਰ ਪੰਜਾਬ ਦੇ ਕਿਸਾਨ ਨੂੰ ਕੀ ਰਾਹਤ ਦੇਵੇਗੀ। ਡਿਪਟੀ ਸਪੀਕਰ ਸਾਹਿਬ, ਅਫਸੋਸ ਇਹ ਹੈ ਕਿ ਜਦੋਂ ਤੋਂ ਰਾਜ ਭਾਗ ਸੰਭਾਲਿਆ ਹੈ, ਜਦੋਂ ਤੋਂ ਇਹ ਸਰਕਾਰ ਆਈ ਹੈ, ਉਦੋਂ ਤੋਂ ਇਸ ਨੇ ਕਿਸਾਨ ਵਿਰੋਧੀ ਫੈਸਲੇ ਕਰਨੇ ਸ਼ੁਰੂ ਕਰ ਦਿੱਤੇ ਹਨ। ਇਹਨਾਂ ਨੇ ਇੱਕ ਨਵੀਂ ਗੱਲ ਕੀਤੀ ਹੈ। ਮੈਂ ਤਾਂ ਤਿੰਨ ਸਾਲ ਲੜਦਾ ਰਿਹਾ ਹਾਂ, ਸਾਰੇ ਭਾਰਤ ਵਰਸ਼ ਦੇ ਵਿੱਤ ਮੰਤਰੀਆਂ ਨਾਲ ਔਰ ਪ੍ਰਾਈਮ ਮਨਿਸਟਰ ਦੀਆਂ ਮੀਟਿੰਗਾਂ ਵਿੱਚ ਲੜਦਾ ਰਿਹਾ ਹਾਂ ਕਿ ਪੰਜਾਬ ਅੰਦਰ ਪੰਜਾਬ ਦੇ ਕਿਸਾਨ ਨੂੰ ਜਿਹੜੀਆਂ ਖਾਦਾਂ ਅਤੇ ਕੀੜੇਮਾਰ ਦਵਾਈਆਂ ਮਿਲਦੀਆਂ ਹਨ, ਉਨ੍ਹਾਂ ਉਪਰ ਕਿਸੇ ਕੀਮਤ ਉਪਰ ਅਸੀਂ ਸੇਲ ਟੈਕਸ ਨਹੀਂ ਲਾਵਾਂਗੇ। ਉਸ ਦੇ ਉਪਰ ਸਾਨੂੰ ਧਮਕੀਆਂ ਵੀ ਦਿੱਤੀਆਂ ਗਈਆਂ। ਸਾਨੂੰ ਬੜੀਆਂ ਗੱਲਾਂ ਆਖੀਆਂ ਵੀ ਗਈਆਂ ਲੇਕਿਨ ਅਸੀਂ ਐਲਾਨ ਕਰ ਦਿੱਤਾ ਕਿ ਜਦੋਂ ਤੱਕ ਪੰਜਾਬ ਦੇ ਅੰਦਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ, ਉਦੋਂ ਤੱਕ ਪੰਜਾਬ ਦੇ ਕਿਸਾਨ ਵਿਰੁੱਧ ਕੋਈ ਫੈਸਲਾ ਅਸੀਂ ਨਹੀਂ ਕਰਾਂਗੇ। ਅਸੀਂ ਤਾਂ ਲੜਦੇ ਰਹੇ ਲੇਕਿਨ ਇਹ ਵਿੱਤ ਮੰਤਰੀ ਸਾਹਿਬ ਔਰ ਇਸ ਸਰਕਾਰ ਨੇ ਆਉਂਦਿਆਂ ਹੀ ਇਸ ਸਾਰੇ ਦਬਾਅ ਥੱਲੇ ਪੰਜਾਬ ਦੇ ਕਿਸਾਨ ਤੇ ਬੋਝ ਪਾ ਦਿੱਤਾ। ਜਿਥੇ ਫਰਟੇਲਾਈਜ਼ਰ ਉਤੇ ਕੋਈ ਟੈਕਸ ਨਹੀਂ ਸੀ, ਉਥੇ ਚਾਰ ਪ੍ਰਤੀਸ਼ਤ ਟੈਕਸ ਠੋਕ ਦਿੱਤਾ। ਕੀੜੇਮਾਰ ਦਵਾਈਆਂ ਤੇ ਚਾਰ ਤੋਂ ਅੱਠ ਪ੍ਰਤੀਸ਼ਤ ਟੈਕਸ ਕਰ ਦਿੱਤਾ। ਮੈਂ ਅੱਜ ਇਹ ਗੱਲ ਆਖਾਂਗਾ ਕਿ ਇਸ ਗੱਲ ਬਾਰੇ ਵੀ, ਜਿਵੇਂ ਬਾਦਲ ਸਾਹਿਬ ਨੇ ਵੀ ਆਖਿਆ ਹੈ, ਡਿਪਟੀ ਸਪੀਕਰ ਸਾਹਿਬ, ਜੋ ਅਸੀ ਕੇਂਦਰ ਸਰਕਾਰ ਕੋਲੋਂ ਰਾਹਤ ਮੰਗਦੇ ਹਾਂ। ਕੀ ਅੱਜ ਪੰਜਾਬ ਦੀ ਸਰਕਾਰ ਆਪ ਕਿਸਾਨਾਂ ਨੂੰ ਰਾਹਤ ਦੇਣ ਦਾ ਐਲਾਨ ਕਰੇਗੀ ? ਕੀ ਅੱਜ ਇਸ ਗੱਲ ਦਾ ਐਲਾਨ ਇਸ ਮੰਚ ਉਪਰੋਂ, ਇਸ ਵਿਸ਼ੇਸ਼ ਇਜਲਾਸ ਵਿਚੋਂ ਇਹ ਕਰਨਗੇ ਕਿ ਅਸੀਂ ਉਹ ਸਾਰੇ ਟੈਕਸ ਜੋ ਬਜਟ ਵਿੱਚ ਲਗਾਏ ਸਨ, ਕਿਸਾਨਾਂ ਨੂੰ ਰਾਹਤ ਦੇਣ ਲਈ ਉਹ ਅਸੀਂ ਵਾਪਸ ਲੈਂਦੇ ਹਾਂ ? ਅਸੀਂ ਇਸ ਗੱਲ ਦੀ ਪੁਰਜ਼ੋਰ ਮੰਗ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਦੇ ਕਿਸਾਨ ਉਪਰ ਇੱਕ ਨਵੀ ਤਲਵਾਰ ਲਟਕਾ ਦਿੱਤੀ ਹੈ। ਪੰਜ ਸਾਲ ਸਾਡੀ ਸਰਕਾਰ ਨੇ ਪੰਜਾਬ ਦੇ ਕਿਸਾਨ ਨੂੰ ਮੁਫ਼ਤ ਬਿਜਲੀ ਦਿੱਤੀ ਔਰ ਅੱਜ ਹਰ ਰੋਜ਼ ਖਬਰਾਂ ਲਗਦੀਆਂ ਹਨ ਕਿ ਸਰਕਾਰ ਨੇ ਫੈਸਲਾ ਕਰ ਲਿਆ ਹੈ। ਕਦੇ ਇਹ ਕਹਿੰਦੇ ਹਨ ਕਿ 60 ਰੁਪਏ ਪ੍ਰਤੀ ਹਾਰਸ ਪਾਵਰ ਕੀਤੀ ਹੈ ਤੇ ਕਦੇ ਕਹਿੰਦੇ ਹਨ ਕਿ 240 ਰੁਪਏ ਪ੍ਰਤੀ ਹਾਰਸ ਪਾਵਰ ਕੀਤਾ ਹੈ। ਇਹ ਤਾਂ ਰੱਬ ਜਾਣਦਾ ਹੈ ਕਿ ਇਹ ਕੀ ਕਰਨਗੇ। ਲੇਕਿਨ ਇੱਕ ਗੱਲ ਜ਼ਰੂਰ ਪੰਜਾਬ ਦੀ ਜਨਤਾ ਦੇ ਸਾਹਮਣੇ ਆ ਗਈ ਹੈ ਕਿ ਕਿਸਾਨ ਵਿਰੋਧੀ ਹੋਣ ਦੀ ਜੇ ਕੋਈ ਪੁਸ਼ਟੀ ਦੀ ਲੋੜ ਸੀ ਤਾਂ ਸਰਕਾਰ ਨੇ ਫੈਸਲਾ ਕਰਕੇ ਇਹ ਸੰਕੇਤ ਦੇ ਦਿੱਤਾ ਹੈ ਕਿ ਅਸੀਂ ਪੰਜਾਬ ਦੇ ਕਿਸਾਨਾਂ ਦੇ ਟਿਊਬਵੈਲਾਂ ਦੇ ਉਪਰ ਬਿਜਲੀ ਦੇ ਬਿੱਲ ਲਗਾਵਾਂਗੇ। ਇਸ ਵੇਲੇ ਪੰਜਾਬ ਦੇ ਕਿਸਾਨ ਬੜੇ ਮਾਯੂਸ ਹਨ ਤੇ ਬੜੀ ਬੇਵਿਸਾਹੀ ਦੇ ਵਿੱਚ ਹਨ। ਇਸ ਤਰ੍ਹਾਂ ਹੋਣ ਨਾਲ ਪੰਜਾਬ ਦੇ ਕਿਸਾਨ ਦੀ ਆਰਥਿਕਤਾ ਉਪਰ ਮਾੜਾ ਪ੍ਰਭਾਵ ਪੈਣ ਨਾਲ ਕਿਸਾਨ ਮਾਯੂਸ ਹੈ।

**ਸ਼੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਕੈਪਟਨ ਕੰਵਲਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਪਹਿਲਾਂ ਤਾਂ ਇਹ ਵਾਅਦਾ ਹੋਇਆ ਸੀ ਕਿ ਜਿੰਨੇ ਵੀ ਮੈਂਬਰ ਬੋਲਣਗੇ ਉਨ੍ਹਾਂ ਨੂੰ ਉਨਾਂ ਟਾਈਮ ਦਿਆਂਗੇ ਪਰ ਹੁਣ ਤੁਸੀਂ ਇਸ ਤਰ੍ਹਾਂ ਕਹਿ ਰਹੇ ਹੋ।

**ਸ਼੍ਰੀ ਡਿਪਟੀ ਸਪੀਕਰ** : ਟਾਈਮ ਦਿਆਂਗੇ। ਤੁਹਾਡੇ ਖਾਣੇ ਦਾ ਇੰਤਜਾਮ ਕੀਤਾ ਹੋਇਆ ਹੈ।

**ਕੈਪਟਨ ਕੰਵਲਜੀਤ ਸਿੰਘ** : ਪੰਜਾਬ ਦਾ ਕਿਸਾਨ ਬਰਬਾਦ ਹੋ ਰਿਹਾ ਹੋਵੇ, ਪੰਜਾਬ ਦਾ ਕਿਸਾਨ ਦਿਨ ਦਿਹਾੜੇ ਲੁਟਿਆ ਜਾ ਰਿਹਾ ਹੋਵੇ, ਪੰਜਾਬ ਦੇ ਕਿਸਾਨ ਦੀ ਆਰਥਿਕਤਾ ਖਤਮ ਹੁੰਦੀ ਹੋਵੇ ਤਾਂ ਤੁਹਾਡਾ ਕੀ ਖਿਆਲ ਹੈ ਕਿ ਸਾਨੂੰ ਰੋਟੀ ਖਾਣੀ ਸੁੱਝਦੀ ਹੈ ? ਅੱਜ ਦੀ ਰੋਟੀ ਮੁਲਤਵੀ ਕੀਤੀ ਜਾਵੇ। ਅੱਜ ਅਸੀਂ ਰੋਟੀ ਨਹੀਂ ਖਾਵਾਂਗੇ। ਅੱਜ ਅਸੀਂ ਪੰਜਾਬ ਦੇ ਕਿਸਾਨਾਂ ਬਾਰੇ ਜ਼ਿਕਰ ਕਰ ਰਹੇ ਹਾਂ। ਅਸੀਂ ਜ਼ਿਕਰ ਕਰ ਰਹੇ ਹਾਂ ਤਾਂ ਅਸੀਂ ਇਸ ਸਰਕਾਰ ਤੋਂ ਪੰਜਾਬ ਦੇ ਕਿਸਾਨਾਂ ਲਈ ਇਨਸਾਫ ਲੈ ਕੇ ਜਾਣਾ ਹੈ। ਡਿਪਟੀ ਸਪੀਕਰ ਸਾਹਿਬ, ਸਰਦਾਰ ਬੀਰ ਦਵਿੰਦਰ ਸਿੰਘ ਨੇ ਆਖਿਆ ਹੈ ਕਿ ਅੱਜ ਪੀਣ ਵਾਲਾ ਪਾਣੀ ਨਹੀਂ। ਪੀਣ ਵਾਲਾ ਪਾਣੀ ਤਾਂ ਅਲੱਗ ਰਿਹਾ, ਕਿਸਾਨਾਂ ਨੂੰ ਖੇਤਾਂ ਨੂੰ ਲਾਉਣ ਵਾਸਤੇ ਪਾਣੀ ਨਹੀਂ, ਪੀਣ ਵਾਲਾ ਪਾਣੀ ਨਹੀਂ। ਕੀ ਇਸ ਸਰਕਾਰ ਨੇ ਪਿਛਲੇ 6-7 ਮਹੀਨਿਆਂ ਵਿੱਚ ਪੀਣ ਦੇ ਪਾਣੀ ਦਾ ਕੋਈ ਪ੍ਰਬੰਧ ਕੀਤਾ ਹੈ ? ਮੈਂ ਸਵਾਲ ਕਰਦਾ ਹਾਂ ਕਿ ਕੀ ਇਨ੍ਹਾਂ ਨੇ ਪਿਛਲੇ ਅੱਠ ਮਹੀਨਿਆਂ ਵਿੱਚ ਪੀਣ ਵਾਲੇ ਪਾਣੀ ਦੀ ਕੋਈ ਸਕੀਮ ਤਿਆਰ ਕੀਤੀ ਹੈ ? ਬਲਕਿ ਇਨ੍ਹਾਂ ਨੇ ਇੱਕ ਕੰਮ ਜ਼ਰੂਰ ਕੀਤਾ ਹੈ । ਪਿੰਡਾਂ ਵਿੱਚ ਜਿਹੜੀਆਂ ਟੂਟੀਆਂ ਸਾਡੀਆਂ ਲਗਾਈਆਂ ਹੋਈਆਂ ਸਨ ਔਰ ਇਨ੍ਹਾਂ ਟੂਟੀਆਂ ਤੋਂ ਗਰੀਬ ਇਨਸਾਨ, ਖਾਸ ਕਰਕੇ, ਸਾਡੇ ਗਰੀਬ ਦਲਿਤ ਵਰਗ ਦੇ ਲੋਕ ਸਾਡੀਆਂ ਗਰੀਬ ਭੈਣਾਂ ਉਥੋਂ ਪਾਣੀ ਭਰ ਕੇ ਲੈ ਜਾਂਦੀਆਂ ਸਨ, ਇਹ ਸਰਕਾਰ ਜਿਸ ਦਿਨ ਦੀ ਆਈ ਹੈ, ਇਨ੍ਹਾਂ ਨੇ ਨਵੀਂ ਟੂਟੀ ਤਾਂ ਕੀ ਲਾਉਣੀ ਸੀ, ਸਗੋਂ ਇਹ ਪੁਰਾਣੀਆਂ ਟੂਟੀਆਂ ਵੀ ਪੁੱਟਣ ਤੇ ਲਗੇ ਹੋਏ ਹਨ। ਸਾਰੀਆਂ ਸਕੀਮਾਂ ਬੰਦ ਕਰਨ ਲੱਗੇ ਹੋਏ ਹਨ। ਪਤਾ ਨਹੀਂ ਇਹ ਸਰਕਾਰ ਕਿਥੇ ਚਲੀ ਗਈ। ਡਿਪਟੀ ਸਪੀਕਰ ਸਾਹਿਬ, ਇਸ ਦਾ ਰੇਟ ਵਧਾ ਦਿੱਤਾ। ਇੱਕ ਪਾਸੇ ਗਰੀਬ ਜਨਤਾ ਨਾਲ ਹਮਦਰਦੀ ਦੀ ਗੱਲ ਕਰਦੇ ਹਾਂ, ਇਕ ਪਾਸੇ ਅਸੀਂ ਗਰੀਬਾਂ ਦੇ ਦੁੱਖ ਦੀ ਗੱਲ ਕਰਦੇ ਹਾਂ, ਇਕ ਪਾਸੇ ਪੰਜਾਬ ਦੇ ਪਿੰਡਾਂ.........

**ਰਾਜ ਮੰਤਰੀ, ਸਿਹਤ ਤੇ ਪਰਿਵਾਰ ਭਲਾਈ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ** ** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## SHORT ADJOURNMENT OF THE HOUSE

**Mr. Deputy Speaker :** If the House agrees, the House be now adjourned for lunch and will reassemble at 3.30 P.M.

(Voices : Yes, yes)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਡਿਪਟੀ ਸਪੀਕਰ ਸਾਹਿਬ, ਅੱਜ ਲੰਚ ਦੀ ਜ਼ਰੂਰਤ ਨਹੀਂ ਹੈ। ਅੱਜ ਸੈਸ਼ਨ ਭਾਵੇਂ ਰਾਤ ਤੱਕ ਚਲੇ ਤਾਂ ਵੀ ਲੰਚ ਦੀ ਜ਼ਰੂਰਤ ਨਹੀਂ ਹੈ। ਮੈਂ ਇਹ ਆਪਣੀ ਪਾਰਟੀ ਵਲੋਂ ਬੇਨਤੀ ਕਰਨੀ ਚਾਹੁੰਦਾ ਹਾਂ।

---

**Expunged as ordered by the Chair.

**Mr. Deputy Speaker :** We will reassemble.

Now the House stands adjourned for lunch and will re-assemble at 3.30 P.M.

2.30 P.M.

(The House then* adjourned for lunch and to re-assemble at 3.30 P.M., today, the 11th October, 2002)

---

(The House re-assembled at 3.30 P.M.)

## OFFICIAL RESOLUTION *REG.* DELAYED ANNOUNCEMENT OF MINIMUM SUPPORT PRICE FOR PADDY *(Resumption)*

**Mr. Speaker :** Captain Kanwaljit Singh Ji was on his legs. Yes, Captain Sahib.

**ਕੈਪਟਨ ਕੰਵਲਜੀਤ ਸਿੰਘ :** ਮਿਹਰਬਾਨੀ, ਸਪੀਕਰ ਸਾਹਿਬ, ਮੈਂ ਆਪਣੀ ਗੱਲ ਜਾਰੀ ਰੱਖਦੇ ਹੋਏ ਸਪੀਕਰ ਸਾਹਿਬ, ਇਕ ਬੇਨਤੀ ਕਰਾਂਗਾ ਕਿ ਇਥੇ ਪੀਣ ਵਾਲੇ ਪਾਣੀ ਅਤੇ ਸਿੰਚਾਈ ਵਾਲੇ ਪਾਣੀ ਦਾ ਜ਼ਿਕਰ ਆਇਆ। ਜਿਹੜਾ ਸਿੰਚਾਈ ਦੇ ਪਾਣੀ ਕਰਕੇ ਅੱਜ ਪੰਜਾਬ ਦੇ ਕਿਸਾਨ ਨੂੰ ਮੁਸ਼ਕਲ ਤੇ ਸੰਕਟ ਆਇਆ, ਤੁਸੀਂ ਵੀ ਮੇਰੇ ਨਾਲ ਸਹਿਮਤ ਹੋਵੋਗੇ ਕਿ ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ ਨੇ ਖਾਸ ਕਰਕੇ ਕੰਡੀ ਇਲਾਕੇ ਵਿਚ ਔਰ ਬਹੁਤ ਸਾਰੇ ਹੋਰ ਇਲਾਕਿਆਂ ਵਿਚ ਸਿੰਚਾਈ ਦੇ ਟਿਊਬਵੈਲ ਲਾਏ ਲੇਕਿਨ ਕਿਉਂਕਿ ਸਾਡੀ ਸਰਕਾਰ ਨੇ ਉਸ ਕਾਰਪੋਰੇਸ਼ਨ ਲਈ ਮੈਨਟੀਨੈਂਸ ਜਾਂ ਹੋਰ ਪ੍ਰਬੰਧਾਂ ਵਾਸਤੇ ਕੋਈ ਪੈਸੇ ਦੀ ਵਿਵਸਥਾ ਨਹੀਂ ਕੀਤੀ। ਸਪੀਕਰ ਸਾਹਿਬ, ਉਹ ਟਿਊਬਵੈਲ ਇਸੇ ਫਸਲ ਦੇ ਦੌਰਾਨ ਧੜਾਧੜ ਬੰਦ ਹੋਏ। ਕੀ ਮੈਂ ਇਹ ਆਸ ਕਰਾਂ ਕਿ ਇਹ ਸਾਰਾ ਸਦਨ ਇਸ ਗੱਲ ਦੀ ਉਮੀਦ ਕਰੇ ਕਿ ਇਸ ਸਦਨ ਵਿਚ ਇਸ ਬਹਿਸ ਦਾ ਜਵਾਬ ਦਿੰਦੇ ਹੋਏ ਮੁੱਖ ਮੰਤਰੀ ਸਾਹਿਬ ਇਹ ਭਰੋਸਾ ਦੇਣਗੇ ਕਿ ਜਿਹੜੇ ਕਿਸਾਨਾਂ ਦੇ ਟਿਊਬਵੈਲ ਬੰਦ ਕੀਤੇ ਗਏ ਹਨ ਕਿਉਂਕਿ ਪੈਸੇ ਦੀ ਵਿਵਸਥਾ ਨਹੀਂ ਉਸ ਲਈ ਪੈਸੇ ਦੀ ਵਿਵਸਥਾ ਕਰਕੇ ਉਨ੍ਹਾਂ ਦਾ ਪ੍ਰਬੰਧ ਕਰਨਗੇ। ਮੈਂ ਇਹ ਗੱਲ ਕਿ ਇਥੇ ਹੋਰ ਵੀ ਜ਼ਿਕਰ ਆਇਆ ਸੀ, ਬਹੁਤ ਸਾਰਿਆਂ ਨੇ ਡਬਲਿਊ.ਟੀ.ਓ. ਦਾ ਜ਼ਿਕਰ ਕੀਤਾ। ਸਪੀਕਰ ਸਾਹਿਬ, ਸਾਡੀ ਪਾਰਟੀ ਨੂੰ ਇਸ ਗੱਲ ਦਾ ਮਾਣ ਹੈ ਕਿ ਦੇਸ਼ ਵਿਚ ਜੇ ਇਸ ਮੁੱਦੇ ਉਪਰ ਬਹਿਸ ਕਿਸੇ ਨੇ ਕਰਵਾਈ, ਸ਼ੁਰੂ ਕੀਤੀ ਤਾਂ ਉਹ ਸ਼੍ਰੋਮਣੀ ਅਕਾਲੀ ਦਲ ਵੱਲੋਂ ਕੀਤੀ ਗਈ ਔਰ ਇਸ ਮੁੱਦੇ ਨੂੰ ਇਕ ਕੌਮੀ ਬਹਿਸ ਦਾ ਮੁੱਦਾ ਬਣਾ ਕੇ ਡਬਲਿਊ.ਟੀ.ਓ. ਉਪਰ ਮੀਟਿੰਗ ਸੱਦੀ ਗਈ ਜਿਸ ਮੀਟਿੰਗ ਵਿਚ ਭਾਗ ਲੈਣ ਦਾ ਮੈਨੂੰ ਮਾਣ ਹਾਸਲ ਹੋਇਆ। ਉਥੇ ਜੋ ਗੱਲ ਹੋਈ, ਉਹ ਇਹ ਸੀ ਕਿ ਅਸੀਂ ਇਸ ਗੱਲ ਦਾ ਅਹਿਸਾਸ ਕਰਦੇ ਹਾਂ ਕਿ ਅੱਜ ਦੀ ਜਿਹੜੀ ਸੰਧੀ ਦਸਤਖਤ ਹੋਈ ਹੈ ਉਸ ਮੁਤੱਲਕ ਪੰਜਾਬ ਦੇ ਕਿਸਾਨ ਨੂੰ ਦੇਸ਼ ਦੇ ਕਿਸਾਨ ਨੂੰ ਅਤੇ ਖਾਸ ਕਰਕੇ ਜਿਹੜੇ ਅੰਡਰ ਡਿਵੈਲਪਡ ਦੇਸ਼ ਹਨ ਉਨ੍ਹਾਂ ਦੇ ਕਿਸਾਨਾਂ ਨੂੰ ਬੜੀ ਮੁਸ਼ਕਿਲ ਆਈ ਹੈ। ਇਸੀ ਕਰਕੇ ਸਾਡਾ ਇਹ ਸਟੈਂਡ, ਸਾਡੀ ਇਹ ਸੋਚ, ਸਾਡੀ ਇਹ

[ਕੈਪਟਨ ਕੰਵਲਜੀਤ ਸਿੰਘ]

ਪਹੁੰਚ ਹੈ ਕਿ ਮੌਜੂਦਾ ਸੰਧੀ ਨੂੰ ਦੋਬਾਰਾ ਰੀਨੈਗੋਸ਼ੀਏਟ ਕੀਤਾ ਜਾਵੇ ਜਿਸ ਨਾਲ ਡਿਵੈਲਪਡ ਔਰ ਅਨਡਿਵੈਲਪਡ ਕੰਟਰੀਜ਼ ਦਾ ਮੁਕਾਬਲਾ ਬਰਾਬਰ ਦਾ ਹੋ ਸਕੇ। ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਇਸ ਕੌਮੀ ਮੀਟਿੰਗ ਵਿਚ ਸਾਡੇ ਕੇਂਦਰੀ ਕਾਮਰਸ ਮਨਿਸਟਰ ਨੇ ਸਾਡੀ ਬੇਨਤੀ ਪ੍ਰਵਾਨ ਕੀਤੀ ਤੇ ਦੋਹਾਂ ਦੀ ਇੰਟਰਨੈਸ਼ਨਲ ਡਬਲਿਊ.ਟੀ.ਓ. ਕਾਨਫਰੈਂਸ ਜਿਹੜੀ ਹੋਈ ਉਸ ਵਿਚ ਇਸ ਗੱਲ ਦਾ ਨਿਰਣਾ ਹੋਇਆ ਕਿ ਇਸ ਸਾਰੀ ਸੰਧੀ ਉਪਰ ਦੁਬਾਰਾ ਰੀਨੈਗੋਸ਼ੀਏਸ਼ਨ ਕੀਤੀ ਜਾਵੇ ਔਰ ਉਸ ਦੀ ਇੰਪਲੀਮੈਂਟੇਸ਼ਨ ਜਿਹੜੀ ਹੈ ਉਸ ਨੂੰ 1 ਅਪ੍ਰੈਲ, 2003 ਤੱਕ ਮੁਲਤਵੀ ਕੀਤਾ ਗਿਆ। ਮੈਂ ਕਹਿੰਦਾ ਹਾਂ ਕਿ ਇਸ ਨਾਲ ਪੰਜਾਬ ਦੇ ਕਿਸਾਨ ਦਾ ਬੜਾ ਭਾਰੀ ਨੁਕਸਾਨ ਹੋਣਾ ਸੀ! ਜਿਹੜਾ ਮੁਕਾਬਲਾ ਅੱਜ ਬਾਹਰਲੇ ਕਿਸਾਨ ਦੇ ਨਾਲ ਹੋਣਾ ਸੀ, ਉਹ ਰੋਕ ਦਿੱਤਾ ਹੈ? ਔਰ ਇਹ ਗੱਲ ਮੈਂ ਕਹਿੰਦਾ ਹੋਇਆ ਇਕ ਗੱਲ ਹੋਰ ਆਖਾਂਗਾ ਕਿ ਇਸ ਸਰਕਾਰ ਵਲੋਂ ਐਲਾਨ ਹੋਇਆ ਹੈ ਕਿ ਅਸੀਂ 30 ਰੁਪਏ ਫੀ ਕੁਇੰਟਲ ਝੋਨੇ ਦੀ ਪਿਛਲੇ ਸਾਲ ਦੀ ਫਸਲ ਦਾ ਦੇਵਾਂਗੇ ਲੇਕਿਨ ਸਪੀਕਰ ਸਾਹਿਬ ਇਹ ਥੋੜ੍ਹਾ ਦਿੱਤਾ ਹੈ। ਉਸ ਵਿਚ ਵਿਘਨ ਪਾ ਦਿੱਤਾ ਹੈ ਕਿ 10 ਰੁਪਏ ਇਸ ਫਸਲ ਤੇ, 10 ਰੁਪਏ ਅਗਲੀ ਫਸਲ ਤੇ ਅਤੇ 10/-ਰੁਪਏ ਅਗਲੇ ਸਾਲ ਦੇਵਾਂਗੇ। ਸਪੀਕਰ ਸਾਹਿਬ, ਇਹ ਦੋ ਸਾਲ ਕਿਸ ਨੇ ਦੇਖੇ ਹਨ। ਜੇ ਪੰਜਾਬ ਦੀ ਕਾਂਗਰਸ ਸਰਕਾਰ ਇਸ ਗੱਲ ਉਪਰ ਵਚਨਵੱਧ ਹੈ, ਕਾਂਗਰਸ ਪੰਜਾਬ ਦੇ ਕਿਸਾਨ ਨਾਲ ਹਮਦਰਦੀ ਰੱਖਦੀ ਹੈ, ਉਸ ਨੂੰ ਰਾਹਤ ਦੇਣਾ ਚਾਹੁੰਦੀ ਹੈ ਤਾਂ ਮੈਂ ਉਮੀਦ ਕਰਾਂਗਾ ਕਿ ਅੱਜ ਇਸ ਬਹਿਸ ਦੀ ਸਮਾਪਤੀ ਵੇਲੇ ਮੁੱਖ ਮੰਤਰੀ ਸਾਹਿਬ ਵਲੋਂ ਐਲਾਨ ਹੋਵੇ ਕਿ 30 ਰੁਪਏ ਫੀ ਕੁਇੰਟਲ ਪਿਛਲੇ ਸਾਲ ਦੀ ਫਸਲ ਦਾ ਜਿਹੜਾ ਬੋਨਸ ਹੈ ਅਤੇ ਜਿਵੇਂ ਚੋਣਾਂ ਤੋਂ ਪਹਿਲਾਂ ਵਾਅਦਾ ਕੀਤਾ ਸੀ ਕਿ ਇਕ ਮੁਸ਼ਤ ਇਸ ਫਸਲ ਦੇ ਨਾਲ ਦਿੱਤਾ ਜਾਵੇਗਾ, ਉਹ ਦਿੱਤਾ ਜਾਵੇ। ਬਾਕੀ ਗੱਲਾਂ ਦੇ ਨਾਲ ਇਹ ਕਹਿੰਦਾ ਹੋਇਆ ਮੈਂ ਇਸ ਮਹਾਨ ਸਦਨ ਨੂੰ ਕਹਾਂਗਾ ਕਿ ਇਹ ਜੋ ਮਸਲਾ ਵਿਚਾਰਿਆ ਹੈ, ਇਸ ਮਸਲੇ ਤੇ ਬਹਿਸ ਹੋਈ ਹੈ ਹਾਲੇ ਵੀ ਹੋਣੀ ਹੈ ਤੇ ਬਹੁਤ ਸਾਰੇ ਮਾਨਯੋਗ ਮੈਂਬਰਾਂ ਨੇ ਆਪਣੇ ਵਡਮੁੱਲੇ ਵਿਚਾਰ ਪੇਸ਼ ਕਰਨੇ ਹਨ ਲੇਕਿਨ ਮੈਂ ਆਪਣੀ ਪਾਰਟੀ ਵਲੋਂ ਬੋਲਦੇ ਹੋਏ ਇਸ ਗੱਲ ਦਾ ਜ਼ਰੂਰ ਭਰੋਸਾ ਦੇਵਾਂਗਾ ਕਿ ਪੰਜਾਬ ਸਾਡਾ ਹੈ, ਪੰਜਾਬ ਦੀ ਜਨਤਾ ਸਾਡੀ ਹੈ ਪੰਜਾਬ ਦੀ ਕਿਸਾਨੀ, ਪੰਜਾਬ ਦਾ ਮਜ਼ਦੂਰ, ਪੰਜਾਬ ਦਾ ਵਪਾਰੀ ਤੇ ਪੰਜਾਬ ਦਾ ਸਾਰਾ ਮੁਲਾਜ਼ਮ ਵਰਗ ਸਾਡਾ ਆਪਣਾ ਹੈ। ਉਨ੍ਹਾਂ ਦੀਆਂ ਸਮੱਸਿਆਵਾਂ ਦੇ ਸਮਾਧਾਨ ਲਈ ਜੇ ਸਹੀ ਮਾਅਨਿਆਂ ਵਿੱਚ ਬਗੈਰ ਕਿਸੇ ਰਾਜਸੀ ਦ੍ਰਿਸ਼ਟੀਕੋਣ ਤੋਂ, ਬਗੈਰ ਕਿਸੇ ਦੂਸ਼ਣਬਾਜ਼ੀ ਤੋਂ ਅਤੇ ਉਸਾਰੂ ਭਾਵਨਾ ਲੈ ਕੇ ਹੱਲ ਕਰਨਾ ਚਾਹੁੰਦੇ ਹੋ, ਪੰਜਾਬ ਦੀ ਤਰੱਕੀ ਕਰਨਾ ਚਾਹੁੰਦੇ ਹੋ, ਪੰਜਾਬ ਦਾ ਸੁਧਾਰ ਕਰਨਾ ਚਾਹੁੰਦੇ ਹੋ ਤਾਂ ਮੈਂ ਆਪਣੀ ਪਾਰਟੀ ਵਲੋਂ ਕਹਾਂਗਾ ਕਿ ਇਸ ਉਸਾਰੂ ਪਹੁੰਚ ਤੇ ਸੋਚ ਨਾਲ ਅਸੀਂ ਹਮੇਸ਼ਾਂ-ਹਮੇਸ਼ਾਂ ਸਾਰੀਆਂ ਪਾਰਟੀਆਂ ਨਾਲ, ਸਰਕਾਰ ਦੇ ਨਾਲ ਜ਼ਰੂਰ ਸਹਿਯੋਗ ਕਰਨ ਲਈ ਤਿਆਰ ਹਾਂ। ਲੇਕਿਨ ਅੱਜ ਜੋ ਮਤਾ ਪੇਸ਼ ਹੋਇਆ ਹੈ, ਉਸ ਮਤੇ ਵਿੱਚ ਜਿੱਥੇ ਬਾਕੀ ਗੱਲਾਂ ਆਈਆਂ ਹਨ, ਕਿਸਾਨ ਦਾ ਵੀ ਜ਼ਿਕਰ ਆਇਆ ਹੈ, ਲੇਕਿਨ ਉਥੇ ਜਿਹੜਾ ਕਿਸਾਨੀ ਦੇ ਨਾਲ ਔਰ ਖੇਤੀਬਾੜੀ ਦੇ ਨਾਲ ਖੇਤ ਮਜ਼ਦੂਰ ਜੁੜਿਆ ਹੋਇਆ ਹੈ, ਸਪੀਕਰ ਸਾਹਿਬ, ਉਸ ਦਾ ਕੋਈ ਜ਼ਿਕਰ ਨਹੀਂ ਆਇਆ! ਮੈਂ ਇਹ ਵੀ ਆਸ ਕਰਾਂਗਾ ਕਿ ਜਿਹੜਾ ਖੇਤ ਮਜ਼ਦੂਰ, ਦਲਿਤ ਵਰਗ ਔਰ ਦੱਬੇ ਕੁਚਲੇ ਗਰੀਬ ਲੋਕਾਂ ਨੂੰ ਸੋਕੇ ਦੇ ਸਾਲ ਦੇ ਦੌਰਾਨ ਜਿਹੜਾ ਨੁਕਸਾਨ ਹੋਇਆ ਹੈ, ਉਸ ਨੂੰ ਨਕਦੀ ਰਾਹੀਂ ਪੂਰਾ ਕਰਨ ਲਈ ਮੁੱਖ ਮੰਤਰੀ ਸਾਹਿਬ, ਵਿੱਤ ਮੰਤਰੀ

ਸਾਹਿਬ ਸਰਕਾਰ ਵਲੋਂ ਐਲਾਨ ਕਰਨਗੇ। ਅੱਜ ਚੰਡੀਗੜ੍ਹ ਵਿੱਚ ਵੀ ਉਹ ਖੇਤ ਮਜ਼ਦੂਰ ਅਤੇ ਗਰੀਬ ਜਨਤਾ ਇਸ ਗੱਲ ਤੇ ਬੈਠੇ ਹਨ ਅਤੇ ਆਪਣੀ ਆਵਾਜ਼ ਬੁਲੰਦ ਕਰ ਰਹੇ ਹਨ, ਆਪਣੀਆਂ ਗੱਲਾਂ ਆਖ ਰਹੇ ਹਨ ਕਿ ਸਾਡੀ ਕੋਈ ਸੁਣਵਾਈ ਹੋਵੇ। ਅਸੀਂ ਸਹਿਯੋਗ ਲਈ ਤਿਆਰ ਹਾਂ, ਅਸੀਂ ਪੰਜਾਬ ਦੀ ਕਿਸਮਤ ਔਰ ਪੰਜਾਬ ਦੀ ਜ਼ਿੰਦਗੀ ਬਣਾਉਣ ਲਈ ਹਮੇਸ਼ਾਂ ਤਿਆਰ ਹਾਂ ਪਰ ਸਪੀਕਰ ਸਾਹਿਬ, ਕਿਉਂਕਿ ਇਹ ਜਿਹੜਾ ਮਤਾ ਹੈ, ਜਿਵੇਂ ਮੈਂ ਪਹਿਲਾਂ ਵੀ ਆਖਿਆ ਹੈ, ਇਹ ਮਤਾ ਉਸ ਦ੍ਰਿਸ਼ਟੀਕੋਣ ਨਾਲ ਪੇਸ਼ ਨਹੀਂ ਕੀਤਾ ਗਿਆ ਕਿ ਪੰਜਾਬ ਦੀ ਸਥਿਤੀ ਦਾ ਸੁਧਾਰ ਕਰਨਾ ਹੈ ਸਗੋਂ ਇਹ ਮਤਾ ਤਾਂ ਆਪਣੀ ਜ਼ਿੰਮੇਵਾਰੀ ਲਾਹੁਣ ਵਾਲਾ ਤੇ ਕਿਸੇ ਹੋਰ ਉਪਰ ਜ਼ਿੰਮੇਵਾਰੀ ਸੁਟਣ ਵਾਲਾ ਹੈ। ਇਹ ਜ਼ਿੰਮੇਵਾਰੀ ਤੋਂ ਭੱਜਣ ਦੀ ਗੱਲ ਹੈ। ਰਾਜਨੀਤੀ ਤੋਂ ਪ੍ਰੇਰਿਤ ਹੈ ਔਰ ਇਸ ਲਈ ਮੈਂ ਪ੍ਰਸਤਾਵ ਕਰਦਾ ਹਾਂ ਕਿ ਇਸ ਮਤੇ ਨੂੰ ਰੱਦ ਕੀਤਾ ਜਾਵੇ।

**श्री सुनील कुमार जाखड़ ( अबोहर ) :** माननीय स्पीकर साहिब, आज मुझे इस बात की खुशी है कि कम से कम किसी एक मुद्दे पर सारा सदन एक मत है। वह मुद्दा है, आज किसान की समस्यायें किसान का योगदान न सिर्फ पंजाब के लिए बल्कि सारे हिंदुस्तान के लिए है। उसके प्रति आज इस सारे सदन में एक भावना है। उसकी मजबूरियों और उसकी मुसीबतों को समझने की आज दिल में एक उमंग है । At least we agree to disagree. There may be different perceptions about this whole thing, but at least आज हमारे सदन में इस किसान के प्रति जागरुकता है। इस बात के लिए मुझे बहुत खुशी है। आज मुझसे पहले बहुत सारे वक्ताओं ने इस मुद्दे के उपर बहुत सारी अहम बातें कही हैं। मैंने बड़े ध्यान से उनको सुना। बहुत सारे मुद्दे उस में कवर भी किये गये पर एक बात जो छोटेपुर जी ने कही है, मैं उसको दुहराना चाहूँगा। जिस गंभीरता से और सीरीयसनैस से बहुत सारी मांगों के लिए जितना कंवलजीत सिंह जी ने कहा है, इसे राजनीतिक दायरे से ऊपर उठ कर, किसान के तौर पर देखना चाहिये, इस किस्म की भावना इस में मुझे नहीं लगती। मैं बड़े ध्यान से सुन रहा था कि आनरेबल लीडर आफ दि आपोजीशन सरदार प्रकाश सिंह बादल ने सारे का सारा पिछले 50 सालों का जो दोष था, वह कांग्रेस के ऊपर ठोंसने की कोशिश की है। किसान की मुसीबतें जिस के कारण वह कठिनाई से गुजर रहा है, उस में किस तरह कांग्रेस के ऊपर सारी बातें लादी गयी हैं, बादल साहिब अब उठ कर जा रहे हैं। मैं याद दिलाना चाहता हूँ कि एक ऐसा मौका था जब यह यहां मुख्यमंत्री थे तो बरनाला साहिब केन्द्र में मंत्री थे। उस समय एक नारा लगा था कि :—

ਉੱਤੇ ਜੱਟ ਹੇਠਾਂ ਜੱਟ,
ਨਰਮਾ ਵਿਕਦਾ 360.

मैं पंजाब के उस एरीये से संबंध रखता हूँ जहां की लाईफ लाइन में सोरस आफ अरनिंग काटन है, कपास है, उस कपास की दुर्दशा हुई थी। इनके ही मुख्य मंत्री हों और इनके ही कृषि मंत्री सेन्टर में हों पर कपास का यह हाल हो । इन्होंने आलुओं की बात कही है। मैं इन्हें याद दिलाना चाहता हूँ कि शायद हमारे सदन की यादाशत बहुत कम हो गई है यह उस वक्त मुख्य मंत्री थे जब सड़कों पर आलुओं के ढेर लगाये गये थे। लोग अपने खेतों में पहरा दिया करते थे कि कोई दूसरा पड़ोसी आ कर उस के खेत में आलू ढेर न कर जाये। यह वह सरकार थी, जिसको बादल साहिब किसानों की सरकार कह रहे हैं ।

**[ श्री सुनील कुमार जाखड़ ]**

आज एक अहम मुद्दे पर एक रिस्पांसीबल पेपर को रखा गया और शब्द क्या इस्तेमाल किया गया। मैं यह कहना चाहता हूँ कि एक ऐसा व्यक्ति जो खुद हस्पताल में 4 दिन पहले हार्ट आपरेशन करवा के डिसचार्ज दिल्ली अस्पताल से होकर आया और किसानों के हितों के लिये प्रधान मन्त्री जी के घर के आगे धरना देने के लिये गया उस बात की आपोज़ीशन वालों ने खिल्ली उड़ाई और उस बात को मदारी जैसी बात कह कर कहा। वे पंजाब के किसानों की खातिर और उन को अच्छे रेटस देने के लिये दिल्ली धरने पर गये थे जिस को बादल साहिब ने राजनीति करने वाली बात कही। इस तरह करके इन्होंने पंजाब के किसानों को थप्पड़ मारा है। यह ठीक है कि बादल साहिब ने अपनी स्पीच में काफी फिगरज़ को कोट किया है पर जिस बात के लिये हमारे मुख्य मंत्री साहिब ने दिल्ली जा कर किसानों के हितों के लिये प्रधान मंत्री निवास के सामने धरना दिया ताकि दिल्ली की सरकार जाग सके क्योंकि 21 सितंबर से पहले केन्द्र सरकार की तरफ से रेटस की घोषणा हो जाती रही है। पर इस साल केन्द्र सरकार की तरफ से रेटस की पिछली अक्तूबर को घोषणा हुई। इस बात को बादल साहिब ने टच नहीं किया। क्योंकि ऐन.डी.ए. सरकार में बादल साहिब की पार्टी भाईवाल है। इस रेटस की घोषणा 10 दिन लेट की गई। किसान पर जो गुजर रही थी उस का अन्दाजा हम लोग ही लगा सकते हैं। He even otherwise has to worry about vagaries of nature. Now he has to worry about the whims and fancies of the Central Government. किसान के लिये एक-एक दिन भारी पड़ रहा था क्योंकि किसान का अनाज मंडी में पड़ा है और उस को उठाने वाला मारकिट में कोई नहीं। भाव निश्चित नहीं किये जाते। 10 दिन का वह समय काफी भारी था। उधर आड़ती 10 दिन का इन्तजार कर रहा है। किसान अपनी फसल बेच कर घर वापिस जाना चाहता है। इन सब बातों पर केन्द्र सरकार को ध्यान देना चाहिये। मैं कुछ बातें इस रैजोल्यूशन पर बोलने से पहले करना चाहता हूँ। आज जो बातें बादल साहिब ने जो कहीं, वह एक रिसपांसीबल नैगलीजैंस वाली बात लगती है, एक लीडर आफ द आपोज़ीशन को बड़े अच्छे तरीके से बात करनी चाहिये। जब मैं इस सदन में पिछली दफा आया था तो मैं अपने सीनियर मैंबरज़ की बात को आबजरव करता रहा हूँ। बादल साहिब कहने लगे कि मैं अपने वित्त मन्त्री से जब भी पैसे मांगता था वे उसी वक्त हमें पैसे अरेंज करके दे देते थे । फिर आप के वित्त मन्त्री ऐसा क्यों नहीं करते। लाल सिंह वित्त मन्त्री को भी इस तरह पैसों का इन्तजाम करके सरकार को देने चाहिये । इन के पास ऐसा कौन सा मदारी था जो मांगे पैसे मिल जाते थे। यह ठीक है कि आज जब मैं दिल्ली से आ रहा था तो पानीपत के पास जादूगर पी. शंकर का बड़ा बोर्ड लगा हुआ था कि जो मांगें जादूगर आप को देगा लेकिन सरकार चलाने के लिये इकानमी को ठीक तरह से पलान करना पड़ेगा, इसकी गवर्नैंस में सुधार लाना पड़ेगा। पर बादल साहिब कुंडियां लगवाने वाली बात कर गये। यह कोई बेसिक फंडामैंटल बात तो न हुई, न ही कोई रिसपांसीबिलटी वाली बात हुई। अगर सरकार किसानों को बिजली पानी फरी देती है और खादों को सबसिडी देती है उस पर सरकार की अपनी मजबूरी है। किसानों को मंगता ना बनाओ। केन्द्र सरकार खाद को सबसेडाइज करके बेच रही है क्योंकि जो इनका इंडसटरीयल सैक्टर फरटेलाईजर का है वह इंटरनैशनल मारकिट सटैन्डर्ड के बराबर नहीं है और इन के इंडसटरीयल सैक्टर में फरटेलाइजरस वाले इंटरनैशनल सैक्टर में कंपीट नहीं कर पा रहे हैं। इन की इनएफीसीऐंसी को ढकने के लिए सारी की सारी सबसिडी की जो मार है, वह ज़िमीदार के ऊपर डाल दी जाती है । वह वही जिंमीदार है, स्पीकर साहिब, मैं आपको याद दिलाना चाहता हूँ जिस को बिना सबसिडी के होते हुए पी. एल. 480 का जमाना भूला नहीं है । आज के दिन एफ.सी.आई. में मिस मैनेजमैंट है। उसके बावजूद जो पंजाब का चूहा है, वह भी कनक को मुंह नहीं डालता क्योंकि मंडियों में कनक रुलती फिरती है। वह किसान है जिसने अपनी

मेहनत के जरिये अपनी हिम्मत के जरिये, एक ऐसा माहौल खड़ा कर के दिया गरीन ऐवोल्यूशन सही मायनों में पंजाब के किसान ने लाकर दी और हमारा पेट भरा। आज उस किसान का मुद्दा है। इस बात के लिए मैंने आज सारे सदन के सामने बहुत सी बातें कर दीं और अब मैं कुछ बातों के बारे में कंस्ट्रक्टिव सुझाव देना चाहूंगा ।

पहली बात स्पीकर साहिब, 21 तारीख हमारे यहां एक पहेली बनी हुई है, किसान की फसल आती है और उस को खरीदने की बात है पर एम. एस. पी. डिक्लेयर नहीं की जाती है। स्पीकर साहिब, सरदार प्रकाश सिंह जी बादल के समय में सारी बातें हुई और किसानों ने आत्महत्या की लेकिन पहली दफा पंजाब के इतिहास में, पंजाब के बजट में किसानों की आत्महत्या के लिये पैसे रखे गये थे पर उसके बावजूद भी एक किसान के बेटे, खुद किसान होने के नाते बादल साहिब ने कुछ नहीं किया। रैपिटीशन के लिए आप रोक रहे थे पर मैं एक बात की गुस्ताखी करूंगा, मैं एक शेयर रिपीट करूंगा जो मेरे कुलीग सरदार मनप्रीत सिंह बादल जी ने पढ़ा था, किसी और कन्टैस्ट में पर मैं वह रिपीट करना चाहूंगा, इन्होंने यह कहा था :—

*"क्या गुजरती होगी, दिले खुद्दार पे जब किसी बेरहम को, रहमदार कहना पड़ता है"।*

आज बादल साहिब, एक जिमीदार होते हुए बी. के. पी. की सरकार जिसने किसान को जड़ से निकालने का एक ठेका उठा रखा है, उसकी पैरवी कर रहे हैं। उसकी बजाये, अगर आज अपनी कमजोरियों को छुपाने की बजाए, हम हाऊस में यह पास करें, हाऊस में इस बात को लेकर चलें कि हम सिर्फ 21 तारीख या, एम. एस. पी. की बात नहीं कर रहे बल्कि किसान के लिए बात कर रहे हैं तो ज्यादा बेहतर होगा। यह एक कहावत है कि एक बच्चा अपने पिता के साथ बाजार में गया। बाजार में सेब आए हुए थे, कहा बापू मैंने सेब लेने हैं। बापू ने कहा पुत्र सेब नहीं लेने आम का मौसम आयेगा तो लेकर देंगे। आज किसान को इस किस्म के लौलीपॉप की जरूरत नहीं है। किसान also has the right of choice किसान को आज हमें कनक की, आने वाली फसल की एम.एस.पी. देनी चाहिये थी। आज किसान को यह पता होना चाहिए कि आने वाले समय में उसकी कनक किस कीमत पर खरीदी जायेगी। उसको इस बात का पता होना चाहिये whether it is viable for him to grow wheat or not.

स्पीकर साहिब, यह सबसिडी देकर हम किसान के ऊपर कोई अहसान नहीं कर रहे। जब तक इस कनक के लिये, हमारे अनाज के लिए कोई अलटरनेटिव हल न निकले, यह सबसिडी दी जाए। आज नासा वाले एक्सपैरीमैंट कर रहे हैं कि क्या इस के लिये कोई टैबलेट नहीं बन सकती। तब तक हमें इस किसान को बचा कर रखना होगा। किसान की मजबूरियों को समझना होगा। किसान को मुसीबतों को समझते हुए एम.एस.पी. को डिसाईड करना पड़ेगा। इन्होंने बात की और इलजाम लगा रहे थे कि आप शायद ब्यूरोक्रेसी के दबाव में आ गए, बहकावे में आ गये तो मैं कहना चाहता हूँ कि वह वही ब्यूरोक्रेसी है, बादल साहिब, जिस के बहकावे में आप आए नहीं। यह बात नहीं। सारे के सारे हिन्दुस्तान के लिए एक एग्रीकल्चर प्राईस कमिशन बनाकर हर साल वह बैठकर बात करने लगते हैं। किसान को फसल की कास्ट लगा लेते हैं। इनपुट की, आउटपुट की लगा लेते हैं। आज तक कोई एक पैसे का बिजनैस बता दीजिए, स्पीकर साहिब जिसके अन्दर कैपीटल कास्ट, जो उसकी कास्ट है, उस में न डाली जाये। परन्तु आज तक किसान की जो जमीन है, उसको वैल्यू को जीरो मानकर चलते हैं। जो किसान की जमीन है that is taken for granted. वह उसके पास है। आज जमीन की यह हालत है फ्रैगमैंटेशन के

[ श्री सुनील कुमार जाखड ]

बाद। आज लैंड-लॉर्ड का तो नाम पता नहीं रह गया है। न लैंड रही न लॉर्ड रहे। यहां तो छोटे-छोटे मार्जनल किसान हैं। उनके हिसाब से 36 रुपये दिहाड़ी मिलती है। ए.पी.सी. के लिए सारा सदन इस बात के लिये रैज़ोल्यूशन पास करे यह अपनी छाती ठोकने के लिये वहां पहुँच गये। इनके एन.डी.ए. के साथी कहते हैं कि हमने 20/- रुपए बढ़ा दिये क्या बढ़ा दिये तुम लोगों ने किस बात के बढ़ा दिये। यह 20 रुपये बढ़ा कर क्या छाती चौड़ी करके चलने वाली बात है ? किसान पर आज डब्ल्यू.टी.ओ. की बार-बार बात आ जाती है ।

WTO के बारे में मैं समझता हूँ, पहले कैप्टन कंवलजीत सिंह जी बात कर रहे थे कि अपनी सरकार के समय में इन्होंने फ्रूट एक्सपोर्ट किए, वीट एक्सपोर्ट की, पैडी एक्सपोर्ट की। दूसरी तरफ यह बात कर रहे हैं कि ये WTO के खिलाफ हैं। स्पीकर साहिब, WTO में सारी नेशन्ज इनवाल्वड हैं और सभी ने अपने किसानों को भी प्रोटेक्ट किया है। अगर हम WTO की प्रोवीज़न्ज़ को गौर से पढ़ें, क्योंकि WTO आज एक रियैलिटी है। अगर कबूतर एक बिल्ली को देखकर आँखें बंद कर ले और सोचे कि बच जाएगा, ऐसा नहीं होने वाला। WTO एक बिल्ली है जिससे कबूतर को खतरा है। हमें उन प्रोवीज़न्ज़ को देखते हुए किसान को बचाना है। अमेरिका भी अपने किसान को सब्सीडाईज करता है। WTO में किसान के लिए सेफगार्डज़ हैं, प्रोवीज़न्ज़ हैं। आज मैं समझता हूँ कि हमारे देश में सामूहिक एक फैसला होना चाहिए कि सारी स्टेट्स केन्द्र सरकार के ऊपर दबाब डालें कि ज़िमींदार को फसल बीजने से पहले किसी भी फसल की एम.एस.पी. के बारे में पता होना चाहिए। यहां बादल साहिब ने ट्रिब्यून के एडीटोरियल को पढ़कर सुनाया। We do not need Mr. Hari Singh, Editor of Tribune to come and tell us. एम.एस.पी. पहले निश्चित होनी चाहिए। यह बात किसान के हित में है और इसके लिए हमें ज्वायंट आवाज़ उठानी चाहिए। अगर केन्द्र सरकार निर्धारित नहीं भी करती तो भी पहले किसान को कम से कम इस बात का पता जरूर होना चाहिए और फसल बीजने से पहले पता होना चाहिए कि इतने पैसे तो ज़रूर मिलेंगे। अभी कुछ देर पहले कहा गया कि जब बात करने का समय था, जब बोलने का समय था, तब तो सरकार द्वारा अकाली दल को बताया नहीं गया, बात करने के वक्त ये सोए हुए थे और किसानों के हित के लिए आवाज़ नहीं उठाई। परन्तु स्पीकर साहिब, सोए तो यह खुद हुए थे जब इन के समय में केन्द्र सरकार ने एक चोर दरवाजे के ज़रीए, फाईनान्शीयल बिल के ज़रीए सैक्शन-269 के अधीन जो इन्कम टैक्स का बिल पास कर दिया। उस बिल के ज़रीए यह प्रोवीज़न कर दी कि अगर किसी ज़मींदार का कोआप्रेटिव बैंक में भी खाता था, उसको भी पाबंद कर दिया कि वह 20,000 रुपए से ऊपर की अमाऊंट है तो करंट अकाऊंट बैंक में खोले। This is a very dangerous sign.

यह बिल चोर दरवाज़े से किसान को इन्कम टैक्स के दायरे में लाने के लिए है। जिस किसान ने कभी बही खाता तक नहीं देखा, उस पर बैंक में करंट अकाऊंट खोलने की बात पाबंद की जा रही है। बादल साहिब अपने आप को अंडर एस्टीमेट कर रहे हैं। एक तरफ यह कह रहे हैं कि एम.एस.पी. निर्धारण में कुछ नहीं कर सकते जबकि दूसरी ओर आश्वासन दे रहे हैं कि आर.डी.एफ. पूरा मिलेगा। मैं तो कहूंगा कि एन.डी.ए. सरकार एक पंगु सरकार है। कहीं पंजाब सरकार को, जैसे बीरदविन्द्र सिंह जी ने कहा, शमशीर पर हाथ न डालना पड़े, यह बार-बार धक्कों से हमें मजबूर कर रहे हैं। इन्होंने पंजाब को मज़ाक समझ रखा है। कभी कहते हैं कोयले की सप्लाई बंद कर देंगे, कभी एन.टी.पी.सी. कह देता है कि बिजली की सप्लाई बंद कर देंगे। यह पंजाब को ऐसे मंज़र की तरफ धकेल रहे हैं जो ठीक नहीं है। आपोज़ीशन में होने के नाते आपका भी फर्ज़ बनता है कि केन्द्र सरकार पर दबाव डालें और कोई बात नहीं

है कि किसान के हित की बात हो और हमारी सरकार निगाह न करे। हमारी ऐसी सरकार नहीं है। यहां बादल साहिब ने भावना में बहते हुए क्रेडिट लेने की कोशिश की है कि मैंने ज़मींदार को इतना कर्ज़ा दिलवाया है, साढ़े तीन सौ करोड़ के करीब कर्ज़ा किसानों को डिस्बर्स किया है। किसान को आज 2 लाख रुपए प्रति एकड़ के हिसाब से कीमत मिलने लगी है। जैसे बीरदविन्द्र सिंह जी ने कहा, हमारा हर किसान जानता है चाहे वह सफेद कपड़े पहन कर निकलता है, अपनी इज़्ज़त बचाने के लिए, लेकिन पटवारखाने के खाते, चाहे कोई बड़ा किसान है, चाहे छोटा, खाते लाल लकीरों से भरे पड़े हैं। कोई किसान ऐसा नहीं है जिसके खाते में लाल लकीर न लगी हो। किसान के प्रति इन्होंने कोई ऐसा काम किया है, मैं नहीं समझता। एक ऐसी एगरीकलचरल पालिसी देनी चाहिए, एक ऐसा सबसिडाईज़्ड सिस्टम, एक ऐसी मारकीटिंग व्यवस्था करनी चाहिए कि किसान को वहां जा के क्रेडिट लेने को मजबूर न होना पड़े। पिछले दिनों में यह भी सुनने में आया कि कोआप्रेटिव बैंकस को यह हिदायत आई कि ज़िमींदार को अब स्कूटर के लिए भी लोन दिया जाए। मैं नहीं समझता कि यह कोई प्रोडक्टिव लोन है। यह कंज्यूमर गुड्स की सेल बढ़ाने के लिए, और कुछ लोगों की फैक्टरीज़ चलाने के लिए ज़िमींदार को कर्ज़ के एक चंगुल में फँसाने की बात है। इन बातों के ऊपर गौर करने के लिए मैं समझता हूँ कि इस आगस्ट हाऊस में बात होनी चाहिए थी न कि 20/- रुपये का क्रैडिट लेने की कि यह हमारे वहां जाने के कारण वाजपाई साहिब से आए जो कि आप के धरना देने से नहीं मिले। इन बातों में दम नहीं है। यह बात, स्पीकर साहिब, मैं इस लिए कहना चाहता हूँ कि एक झटके के अंदर और बिना किसी आपोज़ीशन के, इस बात के विरुद्ध किसी ने आवाज़ भी नहीं उठाई; सैंटरल गवर्नमैंट ने यू.टी.आई. में किये हुये घुटाले को छुपाने के लिए 14000 करोड़ रुपया बाई वन सट्रोक आफ पैन माफ कर दिया और वह सारा बर्डन अपने ऊपर ले लिया जबकि पंजाब के किसान का सारे का सारा कर्ज़ का बर्डन 6000 करोड़ रुपया है। जब हम इस को माफ करने की बात करते हैं तो हमारे ऊपर अहसान जताते हुए सैंटर की सरकार वाले, इंडस्ट्री वाले और इनटलैक्टुअलज़ कहते हैं कि हम किसान को सबसिडाईज़ करते हैं और किसान का कर्ज़ा माफ करने की बात आप कैसे कर सकते हो, इस से तो हमारी इकानमी फेल हो जायेगी। यह 14000 करोड़ रुपया यू.टी.आई. का तो एक दिन में माफ कर दिया और वह भी चंद लोगों की जेब में गया। यह इस लिए माफ कर दिया क्योंकि हमारे जितने इंपलाईज़ हैं या जो पढ़े लिखे लोग हैं, उन का पैसा इस में लगा था, किसी का 50 हज़ार रुपया और किसी का एक लाख रुपया परंतु किसान के लिए किसी ने आवाज नहीं उठाई कि उसका कर्ज़ा भी माफ कर दिया जाए। किसान की बात किसी ने नहीं की।

यहां डराऊट की बात की गई। फुरमाया है कि आने वाले दिनों में पानी का अकाल पड़ने वाला है क्योंकि एनवायरनमैंट चेंजिज़ हो रही हैं चाहे उस में हमारा हिस्सा रहा हो चाहे किसी और का। यहां बीर दवेंदर जी पशु पक्षियों की बात कर रहे थे कि पक्षी अब दिखते नहीं और गिद्धें सारी मर गई हैं। कुछ गिद्धें तो अभी कैप्टन साहिब ने पकड़ी हैं, उन को पकड़ कर अंदर कर दिया है who are eating into of society (thumping) और कुछ चलने फिरने वाली गिद्धें अभी तक घूम रही हैं इस सोसाइटी में और अंदर बैठी हमारे कमज़ोर और गरीब किसानों का खून चूस रही हैं। इन लोगों का भी इनवायरनमैंट खराब करने में हाथ है। अब रियैलिटी यह है कि यहां पानी की कमी आने वाली है। इस की वजह गलोबल वार्मिंग समझ लीजिए या यूसेज आफ वाटर समझ लीजिए। एक मौका था जब हमने सारे का सारा अनकमांड ऐरियां कमांड ऐरिया के अंदर बदल दिया था और लोगों ने अपनी फार्मिंग प्रैक्टिसीज चेंज कर दी थी। नये किस्म के बीज हमने डिवैलप किये, नये किस्म का क्राप पैटरन बना जिस से पंजाब के अंदर और सारे हिंदुस्तान के अंदर खुशहाली आई लेकिन यह बात वाकई सही है कि आने वाले दिनों में पानी

[ श्री सुनील कुमार जाखड़ ]

की कमी आने वाली है। इस बात के लिए इस सदन में बहस होनी चाहिए। इस सदन के अंदर कुछ राये बननी चाहिए। हम कोई भगवान तो नहीं हैं कि हम यहां बरसात ला देंगे या गलेशिअरज़ को मैल्ट करके ज़्यादा पानी ला देंगे। पानी तो भगवान ने जितना देना है, उतना ही आयेगा। हमारा जो प्रयास हो सकता है that is efficient management of our given resources as available to us. इस बात के लिये मैंने पिछली दफा भी कहा था जब यहां खेतीबाड़ी के ऊपर डिसकशन हो रही थी। मैंने कहा था कि इस मुद्दे के अंदर हमारे यूनीवर्सिटीज़ का बहुत अहम रोल होना चाहिए। लिमिटिड वाटर के ड्रिप इरीगेशन या सपरिंकलिंग इरीगेशन के जरिये बैटर युटेलाईज़ेशन के लिए और नये बीज़ पैदा करने के लिए या क्राप पैटरन चेंज करने के लिए हमारी यूनीवर्सिटीज़ का बहुत अहम रोल होना चाहिए। कुछ लोगों ने इस बात की आवाज़ उठाई कि सुनील ने विधान सभा के अंदर यूनीवर्सिटी बंद करने की बात की है। मैं आज भी यह बात कहना चाहता हूं कि मैं यूनीवर्सिटी बंद करने की बात नहीं कर रहा। मैं जो कहना चाहता हूं वह यह है कि you can't sit over laurels. यह बात बिल्कुल सही है। हमारे यहां एम.एस. रंधावा जैसे इन्सान हुए हैं जिन्होंने यहां का रंग ही बदल दिया था, नार्मन बरलाग की मदद लेकर। हमारी पंजाब खेतीबाड़ी यूनीवर्सिटी की जो कंट्रीब्यूशन रही है, वह किसी को बताने की बात नहीं है। न उस को सुनील नकार सकता है और न ही इतिहास। लेकिन अगर हम इस करैडिबिल्टी को लेकर आगे बढ़ना चाहें तो मैं समझता हूँ कि We are living in a fool's paradise. You have to make upto the realities. We have to help the farmers. आज हमें अपने किसान को गाईड करना पड़ेगा। किसान को पानी की कमी को ध्यान में रख कर नये बीज देने पड़ेंगे। किसान को जो लिमिटिड वाटर टैक्नोलोजी चाहिए, उस बात के लिए हमें पूरे प्रयास करने पड़ेंगे और यह बात इस हाऊस के अंदर डिसकस होनी चाहिए।

स्पीकर साहिब मैं ज़्यादा समय न लेता हुआ एक आखिरी बात कहना चाहता हूं कि क्राप इन्शुयरैंस की बात यहां बार-बार उठती है। ऐसी बात का विचार आज नहीं बल्कि जिस दिन से किसान इस ओलडैस्ट प्रोफैशन के ज़रिये खेती करने लगा है, उसी दिन से आता रहा है लेकिन किसान की इस क्राप इन्शुरैंस की बात बड़ी मज़बूती से उठ के फिर दब जाती है। किसान को एम.एस.पी. के साथ उसकी कराप इन्शुरैंस की बात उठा कर ऊपर उठाया जा सकता है और अगर किसान की बात करना चाहते हैं तो सारा सदन इन नारों से ऊपर उठ कर पालेटिक्स से ऊपर उठ कर खाने छोड़ कर इस बात के लिये Central Govt. State Govt. के लिए आगे आये इस बात के लिये कि कराप इन्शुरैंस की बात करनी पड़ेगी और हमें किसानों को सेफटी नैट देना पड़ेगा। अगर हम किसानों के हित की बात करना चाहते हैं तो हमें सैन्ट्रल गवर्नमैट को कहना पड़ेगा कि वह कुताही से काम न करे वितकरे से काम न करे और जो किसानों को आज सैंटरल गवर्नमैंट ने भिखारी बनाने की कोशिश की है मैं उसकी कड़ी निंदा करता हूँ।

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਅੱਜ ਇਕ ਬੜੇ ਹੀ ਅਹਿਮ ਮਸਲੇ ਤੇ ਬੋਲਣ ਦਾ ਵਕਤ ਦਿੱਤਾ ਹੈ। ਪੰਜਾਬ ਦੀ ਇਹ ਬੜੀ ਬਦਕਿਸਮਤੀ ਹੈ ਕਿ ਪੰਜਾਬ ਦੇ ਆਵਾਮ ਵਲੋਂ ਚੁਣੇ ਹੋਏ

100 ਨੁਮਾਇੰਦੇ ਅੱਜ ਇਸ ਬਹਿਸ ਵਿੱਚ ਜਦੋਂ ਹਿੱਸਾ ਲੈ ਰਹੇ ਹਨ ਤਾਂ ਉਹ ਆਪਣੀ ਸਿਆਸੀ ਮੰਜ਼ਲ ਤੋਂ ਉਠ ਕੇ ਅੱਜ ਇਸ ਬਹਿਸ ਵਿੱਚ ਗੱਲ ਨਹੀਂ ਕਹਿ ਸਕੇ। ਸਪੀਕਰ ਸਾਹਿਬ, ਨਾ ਜਾਣੇ ਪੰਜਾਬ ਦੇ ਦਰਿਆਵਾਂ ਦੇ ਵਿੱਚ ਕਿੰਨਾ ਕੁ ਜ਼ਹਿਰ ਘੁਲ ਗਿਆ ਹੈ ਕਿ ਅਸੀਂ ਜਦੋਂ ਪੰਜਾਬ ਦੇ ਕਿਸਾਨ ਜਾਂ ਪੰਜਾਬ ਦੀ ਆਰਥਿਕਤਾ ਤੇ ਬੋਲਦੇ ਹਾਂ ਤਾਂ ਉਸ ਮੰਜ਼ਲ ਤੇ ਪਹੁੰਚ ਗਏ ਹਾਂ ਕਿ ਫਿਰ ਵੀ ਜਿਹੜੀ ਮੌਕੇ ਦੀ ਸਰਕਾਰ ਹੈ ਇਹ ਆਪੋਜ਼ੀਸ਼ਨ ਨੂੰ ਕਨਫੀਡੈਂਸ ਵਿੱਚ ਲੈਣ ਨੂੰ ਤਿਆਰ ਨਹੀਂ। ਸਾਡੀ ਕਾਂਗਰਸ ਪਾਰਟੀ ਦੇ ਨਾਲ ਲੜਾਈ ਹੋ ਸਕਦੀ ਹੈ, ਸਿਆਸੀ ਤੌਰ ਤੇ ਸਾਡੀ ਕਾਂਗਰਸ ਪਾਰਟੀ ਦੇ ਨਾਲ ਹਰ ਰੋਜ਼ ਲੜਾਈ ਰਹਿੰਦੀ ਹੈ, ਸਾਡੀ ਮੀਡੀਆ ਦੇ ਵਿੱਚ ਕਾਂਗਰਸ ਪਾਰਟੀ ਦੇ ਨਾਲ ਲੜਾਈ ਰਹਿੰਦੀ ਹੈ। ਸਾਡੀ ਰੋਜ਼ ਕੋਰਟ ਕਚਹਿਰੀਆਂ ਦੇ ਵਿੱਚ ਕਾਂਗਰਸ ਪਾਰਟੀ ਦੇ ਨਾਲ ਲੜਾਈ ਰਹਿੰਦੀ ਹੈ ਤੇ ਸਾਡੀ ਰੋਜ਼ ਆਪਣੇ ਵਰਕਰਜ਼ ਦੇ ਮਨੋਬਲ ਨੂੰ ਉਚਾ ਰੱਖਣ ਲਈ ਕਾਂਗਰਸ ਪਾਰਟੀ ਦੇ ਨਾਲ ਲੜਾਈ ਰਹਿੰਦੀ ਹੈ। ਕਈ ਅਖਾੜਿਆਂ ਦੇ ਵਿੱਚ ਅੱਜ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਕਾਂਗਰਸ ਪਾਰਟੀ ਦੀ ਲੜਾਈ ਚੱਲ ਰਹੀ ਹੈ। ਪਰ ਮੈਂ ਸਮਝਦਾ ਹਾਂ ਕਿ ਇਹ ਜਿਹੜੇ ਪੰਜਾਬ ਦੀ ਆਰਥਿਕਤਾ ਦੇ ਮਸਲੇ ਹਨ, ਪੰਜਾਬ ਦੀ ਕਿਰਸਾਨੀ ਦੇ ਮਸਲੇ ਹਨ, ਪੰਜਾਬ ਦਾ ਜਿਹੜਾ ਇਕਨਾਮਿਕ ਪਲੇਟਫਾਰਮ ਹੈ ਇਹ ਇਕ ਅਜਿਹਾ ਅਖਾੜਾ ਹੈ ਜਿਸ ਦੇ ਵਿੱਚ ਕਿ ਸਾਡਾ ਕਨਸੈਂਸਸ ਹੋ ਸਕਦਾ ਹੈ। ਜਦੋਂ ਗਵਰਨਰ ਐਡਰੈਸ ਆਇਆ ਸੀ ਤਾਂ ਬਜਟ ਤੇ ਬਹਿਸ ਹੋਈ ਸੀ। ਉਸ ਵੇਲੇ ਵੀ ਕਈ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਇਹ ਤਜਵੀਜ਼ਾਂ ਰੱਖੀਆਂ ਸਨ ਕਿ ਅਸੀਂ ਜਿੱਥੇ ਪੰਜਾਬ ਦੀ ਗੱਲ ਹੈ, ਉਥੇ ਅਸੀਂ ਰੂਲਿੰਗ ਪਾਰਟੀ ਦੇ ਨਾਲ ਕਾਮਨ ਮਿਨੀਮਮ ਇਕਨਾਮਿਕ ਪਲੇਟਫਾਰਮ ਤੇ ਖੜ੍ਹਣ ਲਈ ਤਿਆਰ ਹਾਂ। ਸਪੀਕਰ ਸਾਹਿਬ, ਇਹ ਜਿਹੜੀ ਅਸੀਂ ਗੱਲ ਕੀਤੀ ਸੀ ਉਸ ਵੇਲੇ ਅਤੇ ਅੱਜ ਵੀ ਇਸ ਮਤੇ ਤੇ, ਇਨ੍ਹਾਂ ਗੱਲਾਂ ਤੇ ਗੌਰ ਨਹੀਂ ਕੀਤੀ ਗਈ।

ਸਪੀਕਰ ਸਾਹਿਬ, ਇਹ ਸਾਡੀ ਬਦਕਿਸਮਤੀ ਹੈ ਕਿ ਜੇ ਅਸੀਂ ਐਸੇ ਹਾਲਾਤ ਵਿੱਚ ਜਦੋਂ ਪੰਜਾਬ ਨਵੇਂ ਯੁੱਗ ਅੰਦਰ ਦਾਖਲ ਹੋਇਆ ਹੈ ਤੇ ਅਸੀਂ ਛੋਟੀਆਂ ਤੋਂ ਛੋਟੀਆਂ ਗੱਲਾਂ ਵਾਸਤੇ ਵੀ, ਮੈਂ ਬੜੀ ਜ਼ਿੰਮੇਵਾਰੀ ਅਤੇ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਮੇਰੇ ਦਿਲ ਵਿੱਚ, ਮਨ ਵਿੱਚ ਅਤੇ ਮੇਰਾ ਖਿਆਲ ਹੈ ਕਿ ਇਸ ਸਦਨ ਵਿੱਚ ਇਕ ਵੀ ਮੈਂਬਰ ਅਜਿਹਾ ਨਹੀਂ ਹੋਣਾ ਜਿਹੜਾ ਕਿ ਕਿਸਾਨਾਂ ਦੇ ਪ੍ਰਤੀ ਹਮਦਰਦੀ ਨਾ ਰਖਦਾ ਹੋਵੇ ਪਰ ਪੰਜਾਬ ਦੀ ਸਿਆਸਤ ਨੇ ਕੁਝ ਅਜਿਹੀ ਕਰਵਟ ਲੈ ਲਈ ਹੈ ਕਿ ਛੋਟੀ ਤੋਂ ਛੋਟੀ ਗੱਲ ਤੇ ਵੀ ਅਸੀਂ ਇਕ ਦੂਜੇ ਨਾਲ ਸਹਿਮਤ ਨਹੀਂ। ਗੱਲਾਂ ਬੜੀਆਂ ਹੋ ਰਹੀਆਂ ਹਨ। ਸਪੀਕਰ ਸਾਹਿਬ, ਇਕ 70 ਸਾਲ ਪੁਰਾਣੀ ਗੱਲ ਯਾਦ ਆਉਂਦੀ ਹੈ ਕਿ ਲਾਹੌਰ ਸ਼ਹਿਰ ਵਿੱਚ ਦੋ ਫਿਰਕਿਆਂ ਦੇ ਲੋਕਾਂ ਦਰਮਿਆਨ ਇਕ ਝਗੜਾ ਪੈਦਾ ਹੋ ਗਿਆ। ਇਕ ਫਿਰਕਾ ਕਹਿੰਦਾ ਸੀ ਕਿ ਜਿਹੜੀ ਇਹ ਜ਼ਮੀਨ ਹੈ ਇਹ ਮਸਜਿਦ ਦੀ ਜ਼ਮੀਨ ਹੈ ਅਤੇ ਦੂਸਰਾ ਫਿਰਕਾ ਕਹਿੰਦਾ ਕਿ ਇਹ ਜਿਹੜੀ ਜ਼ਮੀਨ ਹੈ ਇਹ ਮੰਦਿਰ ਦੀ ਜ਼ਮੀਨ ਹੈ। ਤਾਂ ਇਕ ਫਿਰਕੇ ਵਾਲੇ ਉਸੇ ਵੇਲੇ ਡਾਕਟਰ ਇਕਬਾਲ ਜਿਨ੍ਹਾਂ ਨੂੰ ਆਲਮ ਇਕਬਾਲ ਕਹਿ ਦਿੰਦੇ ਹਾਂ, ਕੋਲ ਗਏ। ਡਾਕਟਰ ਇਕਬਾਲ ਨੂੰ ਉਸ ਵੇਲੇ ਸਰ ਦਾ ਖਿਤਾਬ ਮਿਲਿਆ ਸੀ ਅਤੇ ਉਨ੍ਹਾਂ ਨੂੰ ਜਾ ਕੇ ਕਹਿਣ ਲੱਗੇ ਕਿ ਤੁਹਾਨੂੰ ਸਰ ਦਾ ਖਿਤਾਬ ਮਿਲਿਆ ਹੈ ਅਤੇ ਅੰਗਰੇਜ਼ ਵੀ ਤੁਹਾਡੀ ਬਹੁਤ ਕਦਰ ਕਰਦੇ ਹਨ। ਤੁਸੀਂ ਡਿਪਟੀ ਕਮਿਸ਼ਨਰ ਨੂੰ ਜਾ ਕੇ ਕਹੋ ਕਿ ਇਹ ਜਿਹੜੀ ਜਗ੍ਹਾ ਹੈ ਇਹ ਮਸਜਿਦ ਦੀ ਜਗ੍ਹਾ ਹੈ ਅਤੇ ਡਾਕਟਰ ਇਕਬਾਲ ਨੇ ਉਸ ਜਗ੍ਹਾ ਤੇ ਮਸਜਿਦ ਬਣਵਾ ਦਿੱਤੀ। ਇਸ ਤਰ੍ਹਾਂ ਝਗੜੇ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਵਾਲੀ ਥਾਂ ਦਾ ਰਾਤੋ ਰਾਤ ਨਿਪਟਾਰਾ ਕੀਤਾ ਤੇ ਕਬਜ਼ਾ ਲੈ ਕੇ ਉਥੇ ਮਸਜਿਦ ਬਣਾ ਦਿੱਤੀ ਗਈ। ਕੁਝ ਦਿਨਾਂ ਬਾਅਦ ਜਦੋਂ ਡਾਕਟਰ ਇਕਬਾਲ ਉਸ ਗਲੀ ਵਿਚੋਂ ਦੀ ਲੰਘ ਰਿਹਾ ਸੀ ਤਾਂ ਉਸ ਨੇ ਵੇਖਿਆ ਕਿ ਉਸ ਮਸਜਿਦ ਵਿਚ ਨਮਾਜ਼ ਪੜ੍ਹਨ ਵਾਲਾ ਕੋਈ ਵੀ ਇਨਸਾਨ ਨਹੀਂ ਸੀ। ਡਾਕਟਰ ਇਕਬਾਲ ਦਾ ਇਕ ਸ਼ੇਅਰ ਹੈ:

ਮਸਜਿਦ ਤੋ ਬਣਾ ਦੀ...ਸ਼ਬ ਭਰ ਮੇਂ
ਈਮਾਨ ਕੇ ਟਰਾਫਤ ਵਾਲੋਂ ਨੇ।
ਮਨ ਆਪਣਾ ਬਣਾ ਪਾਪੀ, ਬਰਸੋਂ ਸੇ ਨਮਾਜ਼ੀ ਬਣ ਨਾ ਸਕਾ।
ਆਂਖੇ ਤੋ ਤਰ ਹੋ ਜਾਤੀ ਹੈਂ, ਪਰ ਕਿਆ ਨਜ਼ਤ ਉਸ ਰੋਣੇ ਮੇਂ।
ਜਬ ਅਸ਼ੋਂਕ ਕਾ ਰੰਗ ਪਿਆਜ਼ੀ ਨਾ ਹੋ ਸਕੇ।
ਖੜਾ ਭੋਲਾ ਹੈ ਇਕਬਾਲ, ਮਨ ਬਾਤੋਂ ਮੇ ਮੋਹ ਲੇਤਾ ਹੈ।
ਗੁਫਤਾਰ ਕਾ ਗਾਜ਼ੀ ਤੋ ਬਣਾ, ਕਿਰਦਾਰ ਕਾ ਗਾਜ਼ੀ ਬਣ ਨਾ ਸਕਾ

ਸਪੀਕਰ ਸਾਹਿਬ, ਗੱਲਾਂ ਬਹੁਤ ਹੋਈਆਂ ਹਨ। ਅੱਜ ਬਹਿਸ ਲਈ ਜਿਹੜਾ ਸਰਕਾਰੀ ਮਤਾ ਲਿਆਂਦਾ ਗਿਆ ਹੈ, ਉਸ ਦੇ ਦੋ ਪਹਿਲੂ ਹਨ। ਇਕ ਤਾਂ ਐਮ.ਐਸ.ਪੀ. ਵਧਾਉਣੀ ਚਾਹੀਦੀ ਸੀ ਅਤੇ ਖਰੀਦ 21 ਤਰੀਕ ਤੋਂ ਜਾਂ 20 ਤੋਂ ਕਰਨੀ ਚਾਹੀਦੀ ਸੀ। ਪਰ ਸਪੀਕਰ ਸਾਹਿਬ, ਇਸ ਦਾ ਦੂਸਰਾ ਪਹਿਲੂ ਇਹ ਹੈ ਕਿ ਪੰਜਾਬ ਦੀ ਐਗਰੀਕਲਚਰ, ਪੰਜਾਬ ਦੀ ਕਿਸਾਨੀ ਅੱਜ ਸੰਕਟ ਵਿਚੋਂ ਗੁਜ਼ਰ ਰਹੀ ਹੈ। ਇਹ ਦੋ ਪਹਿਲੂ ਹਨ। ਅਸੀਂ ਇਨ੍ਹਾਂ ਪਹਿਲੂਆਂ ਨੂੰ ਜੁਦਾ ਜਾਂ ਵੱਖ ਨਹੀਂ ਕਰ ਸਕਦੇ। ਇਨ੍ਹਾਂ ਉਤੇ ਇਕੱਠਾ ਹੀ ਵਿਚਾਰ ਕਰਨ ਦੀ ਜ਼ਰੂਰਤ ਹੈ। ਮੈਂ ਸਮਝਦਾ ਹਾਂ ਕਿ ਜੇਕਰ ਸਰਕਾਰ ਇਹ ਮਹਿਸੂਸ ਕਰਦੀ ਹੈ ਕਿ ਦੋ ਘੰਟਿਆਂ ਦੇ ਵਿਚ ਅਸੀਂ ਪੰਜਾਬ ਦੀ ਕਿਸਾਨੀ ਤੇ ਬਹਿਸ ਕਰ ਸਕਦੇ ਹਾਂ ਜਾਂ ਜਿਹੜਾ ਮਤਾ ਕੇਂਦਰ ਦੇ ਖਿਲਾਫ ਜਾਂ ਜੋ ਕੁਝ ਵੀ ਮਤਾ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਜੇਕਰ ਮਤਾ ਪਾਸ ਵੀ ਹੋ ਜਾਵੇ ਤਾਂ ਵੀ ਪੰਜਾਬ ਦੀ ਕਿਸਾਨੀ ਦਾ ਜਿਹੜਾ ਹੱਲ ਹੈ, ਉਹ ਨਹੀਂ ਨਿਕਲ ਸਕਦਾ। ਸਪੀਕਰ ਸਾਹਿਬ, ਅੱਜ ਜਿਹੜਾ ਹਿੰਦੁਸਤਾਨ ਵਿਚ, ਪੰਜਾਬ ਵਿਚ ਖੇਤੀਬਾੜੀ ਦਾ ਕਰਾਈਸਿਜ਼ ਹੈ, ਉਸ ਦੀਆਂ ਬੜੀਆਂ ਵਜੂਆਤ ਹਨ। ਮੇਰੇ ਮਾਨਯੋਗ ਮੈਂਬਰ ਸੁਨੀਲ ਜੀ ਨੇ ਅਤੇ ਮਾਨਯੋਗ ਮੈਂਬਰ ਬੀਰ ਦਵਿੰਦਰ ਸਿੰਘ ਜੀ ਨੇ ਜੋ ਇਥੇ ਵਜੂਆਤ ਬਿਆਨ ਕੀਤੀਆਂ ਹਨ, ਮੈਂ ਉਨ੍ਹਾਂ ਨਾਲ ਮੁਸਤਫਿਕ ਹਾਂ। ਵਜੂਆਤ ਇਹ ਹਨ ਕਿ ਜਿਹੜਾ ਕਿਸਾਨਾਂ ਦਾ ਐਮ.ਐਸ.ਪੀ. ਦਾ ਮਸਲਾ ਹੈ ਉਹ ਮੌਜੂਦਾ ਸਰਕਾਰ ਦੀ ਬਦ-ਇੰਤਜ਼ਾਮੀ ਕਰਕੇ ਹੋਇਆ ਹੈ। ਜਿਹੜੀਆਂ ਗੱਲਾਂ ਹੋਣੀਆਂ ਚਾਹੀਦੀਆਂ ਸਨ, ਉਹ ਇਹ ਸਨ ਕਿ ਇਹ ਮਤਾ ਤਿੰਨ ਜਾਂ ਚਾਰ ਮਹੀਨੇ ਪਹਿਲਾਂ ਲਿਆਂਉਂਦੇ । ਅਸੀਂ ਇਨਾਂ ਨਾਲ ਸਹਿਮਤ ਹੋ ਜਾਣਾ ਸੀ ਅਤੇ ਮੁਤਫਿਕ ਹੋਣਾ ਸੀ। ਇਨ੍ਹਾਂ ਨਾਲ ਅਸੀਂ ਦਿੱਲੀ ਜਾਣ ਨੂੰ ਵੀ ਤਿਆਰ ਹਾਂ। ਪਰ ਜਿਹੜੀ ਪਹਿਲ ਹੈ ਉਹ ਹਮੇਸ਼ਾ ਰੂਲਿੰਗ ਪਾਰਟੀ ਵੱਲੋਂ ਹੀ ਕਰਨੀ ਬਣਦੀ ਹੈ। ਜਿਹੜੀ ਕਨਸੈਂਸਜ਼ ਬਣਾਉਣ ਦੀ ਜ਼ਿੰਮੇਵਾਰੀ ਹੈ ਉਹ ਵੀ ਰੂਲਿੰਗ ਪਾਰਟੀ ਦੀ ਹੁੰਦੀ ਹੈ। ਬਜਟ ਦੇ ਵਿਚ ਇਨ੍ਹਾਂ ਨੇ ਜਿਹੜੀਆਂ ਫ਼ਿਸਕਲ ਰਿਫਾਰਮਜ਼ ਦੀਆਂ ਗੱਲਾਂ ਪਾਈਆਂ ਸਨ ਅਤੇ ਰਿਫਾਰਮਜ਼ ਦੇ ਬੜੇ ਦਾਅਵੇ ਕੀਤੇ ਸਨ, ਉਹ ਬਜਟ ਪ੍ਰੋਗਰਾਮ ਵੀ ਅੱਜ ਰੋਲ-ਬੈਕ ਹੋ ਰਿਹਾ ਹੈ। ਜੇਕਰ ਪੰਜਾਬ ਦੇ ਵਿਚ ਫਿਸਕਲ ਰਿਫਾਰਮਜ਼ ਨੂੰ ਲਾਗੂ ਕਰਨਾ ਹੈ ਤਾਂ ਪੰਜਾਬ ਦੇ ਸਮੁੱਚੇ ਵਰਗ, ਹਰੇਕ ਵਰਗ

ਨੂੰ ਨਾਲ ਲੈ ਕੇ ਚਲਣਾ ਜ਼ਰੂਰੀ ਹੈ। ਫਿਸਕਲ ਰਿਫਾਰਮ ਉਸ ਵੇਲੇ ਤੱਕ ਨਹੀਂ ਲਿਆ ਸਕਦੇ ਜਦੋਂ ਤੱਕ ਅਸੀਂ ਸਮਾਜ ਵਿਚ ਵਾਟਰ ਟਾਈਟ ਕੰਪਾਰਟਮੈਂਟ ਨਹੀਂ ਬਣਾ ਲੈਂਦੇ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਸ ਕਿਸਮ ਦੀਆਂ ਧਮਕੀਆਂ ਅਖਬਾਰਾਂ ਵਿਚ ਬਿਆਨੀਆਂ ਜਾ ਰਹੀਆਂ ਹਨ, ਦੂਸ਼ਣਬਾਜ਼ੀਆ ਆਉਂਦੀਆਂ ਹਨ, ਇਹ ਵੀ ਪੰਜਾਬੀਅਤ ਨੂੰ ਸ਼ੋਭਾ ਨਹੀਂ ਦਿੰਦਾ। ਇਹ ਵੀ ਇਕ ਪੰਜਾਬੀਅਤ ਦਾ ਅਸੂਲ ਹੈ ਕਿ ਜਿਹੜਾ ਦੁਸ਼ਮਣ ਹੈ, ਉਸ ਦੁਸ਼ਮਣ ਦਾ ਵੀ ਸਨਮਾਨ ਕਰਨਾ ਪੰਜਾਬੀ ਇਨਸਾਨ ਦੇ ਕਿਰਦਾਰ ਦਾ ਹਿੱਸਾ ਹੈ। ਜਿਸ ਤਰ੍ਹਾਂ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਰੁਤਬੇ ਨੂੰ ਥੱਲੇ ਡੇਗਣ ਦੀ ਕੋਸ਼ਿਸ਼ ਕੀਤੀ ਗਈ ਹੈ ਇਹ ਉਸ ਕਿਰਦਾਰ ਦੀ ਉਲੰਘਣਾ ਹੈ। ਪਰ ਇਸ ਦੇ ਬਾਵਜੂਦ ਵੀ ਮੈਂ ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਆਪਣੀ ਪਾਰਟੀ ਵਲੋਂ ਵਾਜਬ ਤੌਰ ਤੇ ਬਿਆਨ ਕਰਨਾ ਚਾਹੁੰਦਾ ਹਾਂ ਕਿ ਜਿਥੇ ਵੀ ਪੰਜਾਬ ਦੇ ਕਿਸਾਨ ਦੀ ਗੱਲ ਹੋਵੇ, ਪੰਜਾਬ ਦੀ ਇੰਡਸਟਰੀ ਦੀ ਗੱਲ ਹੋਵੇ, ਪੰਜਾਬ ਦੇ ਮੁਲਾਜ਼ਮਾਂ ਦੀ ਗੱਲ ਹੋਵੇ, ਅੱਜ ਵੀ ਸ਼੍ਰੋਮਣੀ ਅਕਾਲੀ ਦਲ ਉਸ ਕਨਸੈਂਸਜ਼ ਦੇ ਵਿੱਚ ਹਿੱਸਾ ਲੈਣ ਨੂੰ ਤੁਹਾਡੇ ਨਾਲ ਹੈ, ਅਸੀਂ ਤੁਹਾਡੇ ਨਾਲ ਬੈਠਣ ਨੂੰ ਤਿਆਰ ਹਾਂ।

ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿੱਚ ਸ਼੍ਰੋਮਣੀ ਅਕਾਲੀ ਦਲ ਨੇ ਵੀ ਕੁਝ ਰਿਆਇਤਾਂ ਦਿਤੀਆਂ। ਵਾਰ-ਵਾਰ ਮੈਂ ਉਨ੍ਹਾਂ ਦੀ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ ਪਰ ਇਹ ਤਾਂ ਇਤਿਹਾਸ ਵਿੱਚ ਦਰਜ਼ ਹੈ ਕਿ 50 ਸਾਲਾਂ ਵਿਚੋਂ 45 ਸਾਲ ਕਾਂਗਰਸ ਦਾ ਰਾਜ ਰਿਹਾ ਹੈ। ਉਨ੍ਹਾਂ ਨੇ ਵੀ ਐਗਰੀਕਲਚਰ ਨੂੰ ਉਪਰ ਚੁੱਕਣ ਲਈ ਕੁਝ ਰਿਆਇਤਾਂ ਦਿਤੀਆਂ ਹੋਣਗੀਆਂ, ਉਹ ਵੀ ਇੱਕ ਪਾਸੇ ਹਨ। ਪਰ ਸ਼੍ਰੋਮਣੀ ਅਕਾਲੀ ਦਲ ਦਾ ਸਿਪਾਹੀ ਹੋਣ ਦੇ ਨਾਤੇ ਮੇਰੇ ਲਈ ਇਕ ਫ਼ਖ਼ਰ ਦੀ ਗੱਲ ਹੈ ਕਿਉਂਕਿ ਜੋ ਕਿਸਾਨਾਂ ਲਈ ਸ਼੍ਰੋਮਣੀ ਅਕਾਲੀ ਦਲ ਨੇ ਕਰ ਦਿਖਾਇਆ ਹੈ ਉਹ ਨਾ ਕੋਈ ਕਰ ਸਕਦਾ ਸੀ ਅਤੇ ਨਾ ਹੀ ਕਰ ਸਕੇਗਾ। ਮੈਂ ਇਹ ਵੀ ਸਮਝਦਾ ਹਾਂ ਕਿ ਇਹ ਕਿਸਾਨਾਂ ਦੀ ਖੁਸ਼ਕਿਸਮਤੀ ਸੀ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਇੱਥੇ ਸਰਕਾਰ ਸੀ ਅਤੇ ਉਸਦੀ ਵਾਗਡੋਰ ਇਕ ਤਕੜੇ ਜੱਟ ਦੇ ਹੱਥ ਵਿੱਚ ਸੀ ਜਿਸ ਨੇ ਕਿਸਾਨ ਨੂੰ ਉਹ ਰਿਆਇਤਾਂ ਦਿਤੀਆਂ ਜਿਹੜੀਆਂ ਕਦੇ ਨਾ ਕਿਸੇ ਨੇ ਸੁਣੀਆਂ ਸਨ ਅਤੇ ਨਾ ਸੁਣਨੀਆਂ ਹਨ। ਅੱਜ ਇਹ ਨਹੀਂ ਕਿ ਪੰਜਾਬ ਦੇ ਕਿਸਾਨ ਦੀ ਆਰਥਿਕ ਹਾਲਤ ਹੀ ਖਰਾਬ ਹੈ। ਅੱਜ ਦੁਨੀਆਂ ਦਾ ਕੋਈ ਵੀ ਖਿੱਤਾ, ਤੁਸੀਂ ਕਿਸੇ ਮੁਲਕ ਦੀ ਗੱਲ ਕਰ ਲਵੋ ਯੂ.ਕੇ. ਅਮਰੀਕਾ, ਬ੍ਰਾਜੀਲ ਦੀ ਗੱਲ ਕਰ ਲਵੋ, ਕਿਸਾਨ, ਐਗਰੀਕਲਚਰ ਆਰਥਿਕ ਕਰਾਈਸਿਜ਼ ਵਿੱਚ ਹੈ। ਸਟੀਵਨ ਬਲੈਕ ਇਕ ਇਕਨਾਮਿਸਟ ਹਨ ਯੂਨੀਵਰਸਿਟੀ ਆਫ ਕੈਲੀਫੋਰਨੀਆ ਦੇ, ਉਨ੍ਹਾਂ ਦਾ ਬਿਆਨ ਹੈ ਕਿ ਅਮਰੀਕਾ ਵਿੱਚ ਵੀ ਐਗਰੀਕਲਚਰ ਦੀ ਇੰਡਸਟਰੀਲਾਈਜ਼ੇਸ਼ਨ ਹੋ ਰਹੀ ਹੈ। ਹਿੰਦੁਸਤਾਨ ਦੇ ਕਿਸਾਨ ਜਿਹੜੇ ਹਨ ਛੋਟੇ-ਛੋਟੇ ਪ੍ਰਵਾਰਾਂ ਦੇ ਕਿਸਾਨ ਜਿਹੜੇ ਹਨ, ਅਮਰੀਕਾ ਵਿੱਚ ਵੀ ਖ਼ਤਮ ਹੁੰਦੇ ਜਾ ਰਹੇ ਹਨ ਅਤੇ ਇਹ ਜੋ ਡਬਲਯੂ.ਟੀ.ਓ. ਦੀਆਂ ਗੱਲਾਂ ਕਰਦੇ ਹਨ, ਜਿਸ ਵੇਲੇ ਇਸਦੇ ਮੁਜਾਕਰਾਤ ਚਲ ਰਹੇ ਸਨ, ਉਸ ਵੇਲੇ ਯੂ.ਐਸ.ਏ. ਦੇ ਜਿਹੜੇ ਸੈਕਟਰੀ ਹਨ, ਜਿਨ੍ਹਾਂ ਨੂੰ ਮੰਤਰੀ ਕਹਿੰਦੇ ਹਨ, ਉਸ ਵੇਲੇ ਉਨ੍ਹਾਂ ਦੇ ਜੋ ਬਿਆਨ ਸਨ, ਉਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ:

The idea that developing countries should feed themselves is anarchism of a bye-gone era. They should better ensure their food security from the United States at a much lower cost.

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਇਹ ਡਬਲਯੂ.ਟੀ.ਓ. ਤੇ ਜਦੋਂ ਮੁਜਾਕਰਾਤ ਚਲ ਰਹੇ ਸਨ ਤਾਂ ਡਬਲਯੂ.ਟੀ.ਓ. ਵਾਲਿਆਂ ਨੇ ਇਹ ਸੋਚਿਆ ਸੀ ਕਿ ਐਗਰੀਕਲਚਰ ਨੂੰ ਫਿਲਹਾਲ ਇਕ ਪਾਸੇ ਰੱਖ ਦਿੰਦੇ ਹਾਂ, ਦੂਜੇ ਪਾਸੇ ਪਹਿਲਾਂ ਸਾਡਾ ਐਗਰੀਮੈਂਟ ਹੋ ਜਾਵੇ । ਯੂ.ਐਸ.ਏ. ਵਿੱਚ ਐਗਰੀਕਲਚਰ ਨੂੰ ਡਬਲਯੂ.ਟੀ.ਓ. ਤੋਂ ਬਾਹਰ ਰੱਖਣਾ ਚਾਹੁੰਦੇ ਹਨ ਪਰ ਇੱਥੇ ਐਗਰੀਕਲਚਰ ਨੂੰ ਵਿੱਚ ਰੱਖਣਾ ਚਾਹੁੰਦੇ ਹਨ । ਇਹ ਇਕ ਨਵੀਂ ਕਿਸਮ ਦੀ ਨੀਤੀ ਸਾਡੇ ਕਿਸਾਨ ਦੇ ਗਲ ਵਿੱਚ ਪੈਣ ਜਾ ਰਹੀ ਹੈ ਜਿਸ ਵਿੱਚੋਂ ਇਹ ਨਿਕਲ ਨਹੀਂ ਸਕਦੇ। ਜਿਸ ਤਰ੍ਹਾਂ ਸਰਦਾਰ ਅਮਰਿੰਦਰ ਸਿੰਘ ਜੀ ਨੇ ਆਪਣੇ ਆਰਟੀਕਲ ਵਿੱਚ ਲਿਖਿਆ ਹੈ ਅਤੇ ਆਪਣੇ ਬਿਆਨ ਰਾਹੀਂ ਡਬਲਯੂ.ਟੀ.ਓ. ਦੀ ਪ੍ਰਸੰਸਾ ਕੀਤੀ ਹੈ, ਇਹ ਜਿਹੜਾ ਟਰਾਂਸਮੀਸ਼ਨ ਪੀਰੀਅਡ ਹੋਵੇਗਾ ਪੰਜਾਬ ਦੇ ਕਿਸਾਨ ਵਾਸਤੇ, ਇਹ ਪੇਨਫੁੱਲ ਹੋਵੇਗਾ। ਇਹ ਜੋ ਤੁਸੀਂ ਡਾਈਵਰਸੀਫਿਕੇਸ਼ਨ ਦੀ ਗੱਲ ਕਰਦੇ ਹੋ, ਯੂਰਪੀਨ ਜਾਂ ਅਮਰੀਕਨ ਕਿਸਾਨ ਜਿਹੜੇ ਹਨ, ਉਹ ਇੰਨੇ ਸਸਤੇ ਰੇਟ ਤੇ ਜਿਣਸ ਪੈਦਾ ਕਰ ਸਕਦੇ ਹਨ ਕਿ ਅਸੀਂ ਉਸ ਨੂੰ ਕੰਪੀਟ ਨਹੀਂ ਕਰ ਸਕਦੇ। ਇਹ ਠੀਕ ਹੈ ਕਿ ਗੱਲਾਂ ਸੁਣਨੀਆਂ ਪੈਂਦੀਆਂ ਹਨ। ਅੱਜ ਵੀ ਹਿੰਦੁਸਤਾਨ ਦੇ ਜਿਹੜੇ ਲੋਕ ਹਨ ਉਨ੍ਹਾਂ ਦੀ ਬਹੁਤ ਵੱਡੀ ਗਿਣਤੀ ਆਪਣੀ ਇਮਪਲਾਈਮੈਂਟ ਵਾਸਤੇ ਜਾਂ ਭੁੱਖ ਮਿਟਾਉਣ ਲਈ ਐਗਰੀਕਲਚਰ ਨਾਲ ਕਨੈਕਟਿਡ ਹੈ। ਇਸ ਲਈ ਕਿਸਾਨ ਨੂੰ ਮਜ਼ਬੂਤ ਕਰਨਾ ਪਵੇਗਾ। ਇਹ ਕਿਸਾਨ ਦੀ ਜੋ ਦੁਰਦਸ਼ਾ ਹੈ ਇਹ ਕਾਬਲੇ ਮਨਜ਼ੂਰ ਨਹੀਂ, ਕਾਬਲੇ ਬਰਦਾਸ਼ਤ ਨਹੀਂ ਕਿਉਂਕਿ ਜੇ ਗਰੀਬੀ ਦੇ ਖਿਲਾਫ ਲੜਨਾ ਹੈ ਜਾਂ ਭੁੱਖ-ਮਰੀ ਦੇ ਖਿਲਾਫ ਲੜਨਾ ਹੈ ਤਾਂ ਸਾਨੂੰ ਇਸਦੇ ਲਈ ਮਸਲਾ ਸੈਂਟਰਲ/ਸਟੇਟ ਲੈਵਲ ਤੇ ਲੈ ਕੇ ਆਉਂਣਾ ਪਵੇਗਾ। ਅੱਜ ਕਿਸਾਨ ਆਰਥਿਕ ਕਰਾਈਸਿਜ਼ ਵਿੱਚ ਹੈ। ਅੱਗੇ ਗੱਲ ਹੋਈ ਹੈ ਦਰਿਆਈ ਪਾਣੀਆਂ ਦੀ। ਕੋਈ ਗੱਲ ਹੋਵੇ ਇਹ ਪਾਣੀ ਦੀ ਸਕਾਰਸਿਟੀ ਦੀ ਜਾਂ ਹੋਰ, ਇਹ ਨਹੀਂ ਕਿ ਸਾਨੂੰ ਪਤਾ ਨਹੀਂ ਸਵਾਲ ਇਹ ਜ਼ਰੂਰੀ ਹੈ ਕਿ ਪੰਜਾਬ ਦੀ ਐਗਰੀਕਲਚਰ ਅੱਜ ਕਰਾਈਸਿਜ਼ ਵਿੱਚ ਹੈ ਅਤੇ ਇਸ ਦਾ ਹੱਲ ਕੀ ਹੈ ਜਿਸ ਨਾਲ ਅਸੀਂ ਪੰਜਾਬ ਦੇ ਕਰਾਈਸਿਜ਼ ਨੂੰ ਓਵਰਕਮ ਕਰ ਸਕੀਏ। ਸਾਡੇ ਕੋਲ ਸਟੈਟਿਸਟਿਕਸ ਹੈ। ਕਣਕ ਦਾ ਜੇ ਸੰਸਕ੍ਰਿਤ ਵਿਚੋਂ ਅਰਥ ਕੱਢਿਆ ਜਾਵੇ ਤਾਂ ਕਣਕ ਦਾ ਮਤਲਬ ਹੈ ਸੋਨਾ। ਅੱਜ ਹਿੰਦੁਸਤਾਨ ਵਿੱਚ ਤਿੰਨ ਕਰੋੜ ਕਿਸਾਨ ਕਣਕ ਉਗਾਉਂਦਾ ਹੈ। ਤਕਰੀਬਨ 50 ਲੱਖ ਚੱਕੀ ਵਾਲੇ ਹਿੰਦੁਸਤਾਨ ਵਿੱਚ ਕਣਕ ਪੀਸ ਕੇ ਰੁਜ਼ਗਾਰ ਕਰਦੇ ਹਨ। 35 ਲੱਖ ਕਰਿਆਨੇ ਦੀਆਂ ਦੁਕਾਨਾਂ ਹਨ। ਇਸ ਤੋਂ ਇਲਾਵਾ ਕਰੋੜਾਂ ਲੋਕ ਕਣਕ ਅਤੇ ਝੋਨੇ ਦੀ ਪੈਦਾਵਾਰ ਵਿੱਚ ਖਰੀਦ-ਫਰੋਖਤ ਨਾਲ ਜੁੜੇ ਹੋਏ ਹਨ। ਸਪੀਕਰ ਸਾਹਿਬ, ਅੱਜ ਇਸ ਮੌਕੇ ਤੇ ਮੈਂ ਕਨਸੈਂਸਿਜ਼ ਦੀ ਗੱਲ ਕੀਤੀ ਹੈ। ਪ੍ਰੋਫੈਸਰ ਅਭੀਜੀਤ ਸੈਨ ਇਕ ਮਸ਼ਹੂਰ ਐਗਰੀਕਲਚਰਿਸਟ ਹਨ। ਉਨ੍ਹਾਂ ਨੇ 31 ਜੁਲਾਈ ਨੂੰ ਸ਼ਰਦ ਯਾਦਵ ਜੋ ਹਿੰਦੁਸਤਾਨ ਦੇ ਫੂਡ ਮਨਿਸਟਰ ਹਨ, ਨੂੰ ਇੱਕ ਰਿਪੋਰਟ ਮਖਸੂਸ ਕੀਤੀ ਸੀ ਜਿਸ ਵਿੱਚ ਉਨ੍ਹਾਂ ਨੇ ਕਈ ਸਿਫਾਰਸ਼ਾਂ ਕੀਤੀਆਂ ਸਨ। ਪੰਜਾਬ ਵਰਗੇ ਸੂਬੇ ਨੂੰ ਅੱਜ ਉਨ੍ਹਾਂ ਦੀਆਂ ਸਿਫਾਰਸ਼ਾਂ ਦੀ ਲੋੜ ਹੈ। ਉਨ੍ਹਾਂ ਨੇ ਇੱਕ ਜਗ੍ਹਾ ਤੇ ਲਿਖਿਆ ਹੈ ਕਿ ਸਾਨੂੰ ਇੱਕ ਪਾਲਿਸੀ ਤਹਿਤ ਫੂਡ ਗਰੇਨ ਦਾ ਸਟਾਕ ਘੱਟ ਕਰਨ ਲਈ ਫੂਡ ਵਰਕ ਪ੍ਰੋਗਰਾਮ ਵੱਡੇ ਪੈਮਾਨੇ ਤੇ ਹਿੰਦੁਸਤਾਨ ਵਿੱਚ ਲਾਗੂ ਕਰਨ ਦੀ ਲੋੜ ਹੈ। ਇਸੇ ਤਰ੍ਹਾਂ ਉਨ੍ਹਾਂ ਨੇ ਮਿਡ-ਡੇਅ ਮੀਲ ਸਕੀਮ ਜਿਸ ਦੇ ਤਹਿਤ ਸਕੂਲਾਂ ਦੇ ਬੱਚਿਆਂ ਨੂੰ ਫੂਡ ਮਿਲਦਾ ਹੈ, ਉਸ ਨੂੰ ਸੈਂਟਰ ਤੋਂ ਤਕੜਾਈ ਕਰਨ ਦੀ ਸਿਫਾਰਸ਼ ਕੀਤੀ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਹੜਾ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਹੈ, ਉਸ ਨੂੰ ਵੀ ਸਿਰਫ ਟਾਰਗੇਟਿਡ ਨਹੀਂ ਬਲਕਿ ਯੂਨੀਵਰਸਲ ਤੌਰ ਤੇ ਹਿੰਦੁਸਤਾਨ ਵਿਚ ਤਕੜਾਈ ਕਰਨ ਤੇ ਜ਼ੋਰ ਦਿੱਤਾ ਹੈ। ਸਪੀਕਰ

ਸਾਹਿਬ, ਮੈਂ ਸਮਝਦਾ ਹਾਂ ਕਿ ਜੇ ਕਿਸਾਨ ਦੀ ਗੱਲ ਕਰਨੀ ਹੈ, ਇਨ੍ਹਾਂ ਸਿਫਾਰਸ਼ਾਂ ਨੂੰ ਲਾਗੂ ਕਰਨ ਦੀ ਗੱਲ ਕਰਨੀ ਹੈ ਤਾਂ ਲਾਜ਼ਮੀ ਹੈ ਕਿ ਵਿਧਾਨ ਸਭਾ ਵਿੱਚ ਇਸ ਦੀ ਕਨਸੈਂਸਿਜ਼ ਹੋਣੀ ਚਾਹੀਦੀ ਹੈ ਅਤੇ ਬਲੇਮ ਗੇਮ ਮੁੱਕਣੀ ਚਾਹੀਦੀ ਹੈ। ਬਾਦਲ ਸਾਹਿਬ ਖੇਤੀਬਾੜੀ ਮੰਤਰੀ ਰਹੇ, ਜਾਖੜ ਸਾਹਿਬ ਖੇਤੀਬਾੜੀ ਮੰਤਰੀ ਰਹੇ ਪਰ ਗੱਲ ਉੱਥੇ ਹੀ ਰਹੀ। ਸਾਨੂੰ ਇਨ੍ਹਾਂ ਚੀਜ਼ਾਂ ਤੋਂ ਉਪਰ ਹੀ ਉਠਣਾ ਪਵੇਗਾ। (ਘੰਟੀ) ਸਪੀਕਰ ਸਾਹਿਬ, ਜਾਖੜ ਸਾਹਿਬ ਤੇ ਹੋਰ ਸਾਰੇ ਨੌਜਵਾਨ ਐਮ.ਐਲ.ਏ. ਇੱਥੇ ਬੈਠੇ ਹਨ। ਇਹ ਸਾਡੀ ਚਾਇਸ ਨਹੀਂ ਸੀ। ਇਹ ਡੈਸਟਿਨੀ ਹੈ, ਤਕਦੀਰ ਹੈ ਕਿ ਅਸੀਂ ਉਸ ਵੇਲੇ ਪੰਜਾਬ ਵਿਧਾਨ ਸਭਾ ਵਿੱਚ ਆਏ ਹਾਂ ਜਦੋਂ ਪੰਜਾਬ ਦੇ ਆਰਥਿਕ ਹਾਲਾਤ ਵਿਗੜਦੇ ਜਾ ਰਹੇ ਹਨ। ਅਸੀਂ ਨਵੇਂ ਯੁੱਗ ਵਿੱਚ ਦਾਖਲ ਹੋਏ ਹਾਂ। ਮੈਂ ਸਮਝਦਾ ਹਾਂ ਕਿ ਅਸੀਂ ਲੋਕ ਇੱਕ ਨਵੇਂ ਪਹਿਰੇਦਾਰ ਹਾਂ, ਨਵੇਂ ਸਿਪਾਹੀ ਹਾਂ, ਚੌਕੀਦਾਰ ਹਾਂ—ਪੰਜਾਬ, ਪੰਜਾਬੀਅਤ ਅਤੇ ਪੰਜਾਬ ਦੀ ਕਿਸਾਨੀ ਦੇ। ਸਪੀਕਰ ਸਾਹਿਬ, ਇਸ ਲਈ ਮੈਂ ਸਮਝਦਾ ਹਾਂ ਅੰਰ ਮੈਂ ਟਰੇਜ਼ਰੀ ਬੈਂਚਿਜ਼ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਮਤੇ ਵਿੱਚ ਤਰਮੀਮ ਕਰਕੇ, ਸਾਡੇ ਜਜ਼ਬਾਤਾਂ, ਸਾਡੀਆਂ ਸਿਫਾਰਸ਼ਾਂ ਨੂੰ ਨਿਗਲੈਕਟ ਨਾ ਕਰਕੇ ਇਹ ਮਤਾ ਪਾਸ ਹੋਵੇ, ਵਰਨਾ ਮੈਂ ਇਸ ਮਤੇ ਦੇ ਹੱਕ ਵਿੱਚ ਨਹੀਂ। ਧੰਨਵਾਦ।

**ਉਦਯੋਗ ਮੰਤਰੀ (ਸ਼੍ਰੀ ਅਵਤਾਰ ਹੈਨਰੀ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਟਾਈਮ ਦਿੱਤਾ ਹੈ ਜਿਹੜਾ ਮਤਾ ਸਰਦਾਰ ਲਾਲ ਸਿੰਘ ਜੀ ਨੇ ਲਿਆਂਦਾ ਹੈ। ਅਸੀਂ ਇਸ ਹਾਊਸ ਵਿੱਚ ਬੈਠੇ ਹਾਂ। ਇੱਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਜਦੋਂ ਵੀ ਅਸੀਂ ਸਹੁੰ ਚੁੱਕਦੇ ਹਾਂ, ਸਹੁੰ ਚੁੱਕ ਕੇ ਕਹਿੰਦੇ ਹਾਂ ਕਿ ਮੈਂ ਝੂਠ ਨਹੀਂ ਬੋਲਾਂਗਾ ਪਰ ਆਨਰੇਬਲ ਮੈਂਬਰ ਬੋਲ ਰਹੇ ਸੀ ਕਿ ਪੰਜਾਬ ਨੂੰ ਦੋ ਘੰਟੇ ਬਿਜਲੀ ਮਿਲੀ। ਸਾਨੂੰ ਸੱਚ ਬੋਲਣਾ ਚਾਹੀਦਾ ਹੈ। ਪੰਜਾਬ ਗੌਰਮਿੰਟ ਨੇ 400 ਕਰੋੜ ਰੁਪਏ ਦੀ ਬਿਜਲੀ ਲੈ ਕੇ ਪੰਜਾਬ ਦੇ ਕਿਸਾਨਾਂ ਨੂੰ 10 ਘੰਟੇ ਬਿਜਲੀ ਦਿੱਤੀ। (ਥੰਪਿੰਗ) ਪੰਜਾਬ ਦੇ ਲੋਕ ਜਾਂ ਪੰਜਾਬ ਦਾ ਕਿਸਾਨ ਕੋਈ ਵੀ ਸੜਕ ਤੇ ਨਹੀਂ ਆਇਆ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ** ** **

**Mr. Speaker :** This is no Point of Order. Please resume your seat. No Point of Order.

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਪੰਜਾਬ ਦੇ ਕਿਸਾਨ ਨੂੰ ਬਿਜਲੀ ਦੇਣ ਲਈ 400 ਕਰੋੜ ਰੁਪਏ ਦੀ ਬਿਜਲੀ ਖਰੀਦੀ। ਮੈਂ ਵਧਾਈ ਦਿੰਦਾ ਹਾਂ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੂੰ, ਜਿਸ ਨੇ ਬਿਜਲੀ ਖਰੀਦ ਕੇ ਪੰਜਾਬ ਦੇ ਕਿਸਾਨ ਦੀ ਫ਼ਸਲ ਵਿੱਚ 6000 ਕਰੋੜ ਰੁਪਏ ਦਾ ਵਾਧਾ ਕੀਤਾ ਹੈ। ਅੱਜ ਕਿਸਾਨ ਦੀ ਇਸ ਕਰਕੇ 6000 ਕਰੋੜ ਰੁਪਏ ਦੀ ਫ਼ਸਲ ਜ਼ਿਆਦਾ ਹੋਵੇਗੀ। ਮੈਂ ਉਹ ਵੀ ਦੇਖਿਆ ਹੈ ਜਦੋਂ ਅਸੀਂ ਉਥੇ (ਆਪੋਜੀਸ਼ਨ ਬੈਂਚਾਂ ਵੱਲ ਇਸ਼ਾਰਾ) ਬੈਠੇ ਹੁੰਦੇ ਸੀ ਅਤੇ ਤੁਸੀਂ ਇਥੇ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਬੈਠੇ ਹੁੰਦੇ ਸੀ। ਬਾਦਲ ਸਾਹਿਬ ਨੇ ਕਿਹਾ ਕਿ ਮੈਂ ਜਦੋਂ ਬੋਲਦਾ ਹਾਂ, ਜਦੋਂ ਕੋਈ ਗੱਲ ਕਰਦਾ ਹਾਂ, ਇਹ ਵੀ ਕਿਹਾ ਜਾਂਦਾ ਹੈ ਕਿ ਬਾਦਲ ਆ ਗਏ ਬਰਸਾਤ ਆ ਗਈ।

---

**Expunged as ordered by the Chair.

[ਉਦਯੋਗ ਮੰਤਰੀ]

ਆਨਰੇਬਲ ਮੈਂਬਰ ਨੂੰ ਮੈਂ ਪੁੱਛਦਾ ਹਾਂ ਕਿ ਉਹ ਵੀ ਟਾਈਮ ਆਇਆ ਸੀ ਜਦੋਂ ਪੰਜਾਬ ਵਿੱਚ ਬਾਰਸ਼ ਪਈ ਅਤੇ ਝੋਨਾ ਗਿੱਲਾ ਹੋ ਗਿਆ ਅਤੇ ਉਸ ਝੋਨੇ ਨੂੰ ਖਰੀਦਿਆ ਕਿਸ ਨੇ ? ਤੁਹਾਡੇ ਆਨਰੇਬਲ ਮੈਂਬਰਾਂ ਦੇ ਜੋ ਅੱਜ ਵੀ ਹੁਣ ਇਥੇ ਬੈਠੇ ਹਨ, ਜਿਨ੍ਹਾਂ ਨੇ ਸੁਲਤਾਨਪੁਰ ਲੋਧੀ ਅਤੇ ਕਪੂਰਥਲਾ ਤੋਂ 250 ਰੁਪਏ ਕੁਇੰਟਲ ਦੇ ਹਿਸਾਬ ਨਾਲ ਝੋਨਾ ਖਰੀਦਿਆ ਅਤੇ ਉਹੀ ਫਿਰ ਐਫ.ਸੀ.ਆਈ. ਨੂੰ 500 ਰੁਪਏ ਕੁਇੰਟਲ ਦੇ ਹਿਸਾਬ ਨਾਲ ਵੇਚਿਆ ਸੀ। ਇਸ ਦੀ ਇਨਕੁਆਇਰੀ ਚੱਲ ਰਹੀ ਹੈ। ਜਿਹੜੇ ਕਹਿੰਦੇ ਹਨ ਅਸੀਂ ਬੜੇ ਕਿਸਾਨਾਂ ਦੇ ਹਮਦਰਦ ਹਾਂ। ਮੈਂ ਪੰਜਾਬ ਦੇ ਮੁੱਖ ਮੰਤਰੀ ਨੂੰ ਬੇਨਤੀ ਕਰਾਂਗਾ ਕਿ ਉਹ ਫਾਈਲ ਬੰਦ ਨਹੀਂ ਹੋਈ, ਉਹ ਫਾਈਲ ਕਢਵਾ ਲੈਣ। ਜਿਹੜਾ ਸੁਲਤਾਨਪੁਰ ਲੋਧੀ ਅਤੇ ਕਪੂਰਥਲਾ ਵਿੱਚ ਝੋਨਾ ਢਾਈ ਸੌ ਰੁਪਏ ਕੁਇੰਟਲ ਖਰੀਦਿਆ, ਉਹ ਮੁੜਕੇ ਆਪਣੀ ਆੜ੍ਹਤ ਤੇ ਲਿਜਾ ਕੇ ਐਫ.ਸੀ.ਆਈ. ਨੂੰ ਵੇਚਿਆ ਸੀ। ਬੜੇ ਅਫ਼ਸੋਸ ਦੀ ਗੱਲ ਹੈ ਕਿ ਇਹ ਕਹਿੰਦੇ ਹਨ ਅਸੀਂ ਬੜੇ ਹਮਦਰਦ ਹਾਂ। ਤੁਹਾਡੇ ਕਹਿਣ ਉਤੇ ਪਿਛਲੇ ਸਮੇਂ ਦੇ ਝੋਨੇ ਬਾਰੇ ਦੇਖ ਲਓ ਕਿ ਤੁਸੀਂ ਕਿੰਨੇ ਘੰਟੇ ਬਿਜਲੀ ਕਿਸਾਨਾਂ ਨੂੰ ਦਿੱਤੀ ਸੀ। ਠੀਕ ਹੈ ਕਿ ਐਤਕੀਂ ਬਰਸਾਤ ਨਹੀਂ ਹੋਈ। ਕਿਸੇ ਜਿਮੀਂਦਾਰ ਨਾਲ ਗੱਲ ਕਰ ਲਓ, ਉਹ ਕਹਿੰਦਾ ਹੈ ਕਿ ਬਰਸਾਤ ਨਹੀਂ ਹੋਈ, ਇਹ ਹਾਲ ਹੋਇਆ ਹੈ ਔਰ ਪੰਜਾਬ ਦੀ ਗੌਰਮਿੰਟ ਨੇ ਜੋ ਬਿਜਲੀ ਦਿੱਤੀ ਹੈ, ਨਾ ਇੰਨੀ ਬਿਜਲੀ ਪਹਿਲਾਂ ਮਿਲੀ ਸੀ, ਨਾ ਏਨੀ ਬਿਜਲੀ ਇਨ੍ਹਾਂ ਨੇ ਕਦੇ ਦਿੱਤੀ ਹੈ। (ਵਿਘਨ)......ਤੁਸੀਂ ਵੀ ਐਗਰੀਕਲਚਰਲ ਮਨਿਸਟਰ ਰਹੇ ਹੋ।

**Mr. Speaker :** Henry Sahib, please address the Chair.

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਤੁਸੀਂ ਲਾਸਟ ਹਾਊਸ ਵਿੱਚ ਹੈ ਨਹੀਂ ਸੀ। ਅਸੀਂ ਉਸ ਸਮੇਂ ਉਧਰ (ਆਪੋਜੀਸ਼ਨ ਬੈਂਚਾਂ ਵੱਲ ਇਸ਼ਾਰਾ) ਬੈਠੇ ਹੁੰਦੇ ਸੀ। ਮੈਂ ਉਹੀ ਗੱਲਾਂ ਕਹਿੰਦਾ ਹਾਂ, ਜੋ ਇਹ ਕਹਿੰਦੇ ਸਨ। ਜੋ ਇਨ੍ਹਾਂ ਨੇ ਕਿਸਾਨਾਂ ਨਾਲ ਕੀਤਾ ਹੈ, ਉਹ ਕਦੇ ਨਹੀਂ ਹੋਇਆ। 2001-2002 ਦੇ ਗੌਰਮਿੰਟ ਆਫ਼ ਇੰਡੀਆ ਦੇ ਬਜਟ ਵਿੱਚ, ਫਾਈਨਾਂਸ ਮਨਿਸਟਰ ਸ੍ਰੀ ਯਸ਼ਵੰਤ ਸਿਨਹਾ, ਜਿਹੜੇ ਉਸ ਸਮੇਂ ਸਨ, ਉਨ੍ਹਾਂ ਨੇ ਕਿਹਾ ਸੀ ਕਿ ਯੂਰੀਆ ਉਤੇ 40 ਪ੍ਰਤੀਸ਼ਤ ਸਬਸਿਡੀ ਵਾਪਸ ਲੈ ਲੈਣੀ ਹੈ। ਯੂਰੀਆ ਉਤੇ 40 ਪ੍ਰਤੀਸ਼ਤ ਸਬਸਿਡੀ ਵਾਪਸ ਲੈ ਲਈ ਸੀ, ਉਸ ਨਾਲ 4000 ਕਰੋੜ ਰੁਪਏ ਦਾ ਕਿਸਾਨਾਂ ਦੇ ਉਤੇ ਬੋਝ ਪਿਆ ਸੀ। 40 ਪ੍ਰਤੀਸ਼ਤ ਯੂਰੀਆ ਪੰਜਾਬ ਦੇ ਵਿੱਚ ਖਪਤ ਹੁੰਦਾ ਹੈ, ਇਸ ਨਾਲ 1600 ਕਰੋੜ ਰੁਪਏ ਦਾ ਕਿਸਾਨਾਂ ਉਤੇ ਬੋਝ ਪਿਆ। ਆਹ ਜਿਹੜੇ ਬੀ.ਜੇ.ਪੀ. ਵਾਲੇ ਭਾਈ ਇਥੇ ਬੈਠੇ ਹਨ, ਇਹ ਵੀ ਉਦੋਂ ਨਹੀਂ ਬੋਲੇ। ਹਿੰਦੁਸਤਾਨ ਦੀ ਸਰਕਾਰ ਨੂੰ ਕੰਡੈਮ ਨਹੀਂ ਕੀਤਾ ਕਿ ਕਿਸਾਨਾਂ ਤੇ 1600 ਕਰੋੜ ਰੁਪਏ ਦਾ ਬੋਝ ਪੈ ਰਿਹਾ ਹੈ। ਡੀਜ਼ਲ ਜਿਹੜਾ ਸੀ, ਜਦੋਂ ਅਸੀਂ ਛੱਡ ਕੇ ਗਏ ਸੀ, ਜਿਸ ਨਰਸਿਮ੍ਹਾ ਰਾਓ ਦੀ ਇਹ ਗੱਲ ਕਰਦੇ ਹਨ, ਉਦੋਂ 6 ਰੁਪਏ ਲੀਟਰ ਹੁੰਦਾ ਸੀ, ਅੱਜ 19 ਰੁਪਏ ਲੀਟਰ ਡੀਜ਼ਲ ਹੋ ਗਿਆ ਹੈ। ਆਪਾਂ ਗੱਲ ਤਾਂ ਇਹ ਕਰਦੇ ਹਾਂ ਕਿ ਅਸੀਂ ਮੁਫ਼ਤ ਬਿਜਲੀ ਦਿੱਤੀ। ਇੱਕ ਮੋਟਰ ਦਾ ਸਾਲ ਪਿੱਛੇ ਕਿੰਨਾ ਫ਼ਰਕ ਪਿਆ ਹੈ। ਸੱਤ ਹਾਰਸ ਪਾਵਰ ਦੀ ਮੋਟਰ ਦਾ 350 ਰੁਪਏ ਬਿੱਲ ਬਣਦਾ ਹੈ ਅਤੇ ਸਾਲ ਦਾ 4000 ਰੁਪਿਆ ਦਾ ਫਰਕ ਪਿਆ ਲੇਕਿਨ ਪਿਛਲੇ ਪੰਜ ਸਾਲਾਂ ਦੇ ਵਿੱਚ ਜੋ ਡੀਜ਼ਲ ਦਾ ਰੇਟ ਵਧਿਆ ਹੈ ਉਸ ਦੇ ਹਿਸਾਬ ਨਾਲ 200 ਲਿਟਰ ਪਿਛੇ ਘੱਟੋ-ਘੱਟ ਤਿੰਨ ਹਜ਼ਾਰ ਰੁਪਏ ਦਾ ਫਰਕ ਪਿਆ ਹੈ। ਸਪੀਕਰ

ਸਾਹਿਬ, ਇਹ ਕਿਸ ਨੇ ਕੀਤਾ ? ਇਹ ਭਾਰਤ ਦੀ ਸਰਕਾਰ ਨੇ ਹੀ ਕੀਤਾ ਹੈ। ਸਪੀਕਰ ਸਾਹਿਬ, ਸ਼੍ਰੀ ਅਡਵਾਨੀ ਸਾਹਿਬ ਵੈਸੇ ਇਸ ਹਾਊਸ ਦੇ ਮੈਂਬਰ ਨਹੀਂ ਹਨ, ਮੈਂ ਉਨ੍ਹਾਂ ਦਾ ਨਾਮ ਨਹੀਂ ਸੀ ਲੈਣਾ ਚਾਹੁੰਦਾ। ਸਪੀਕਰ ਸਾਹਿਬ, ਸਾਨੂੰ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ। ਉਨ੍ਹਾਂ ਨੇ ਸਿਵਾਏ ਚਾਹ ਪਿਲਾਉਣ ਤੋਂ ਕਿਸਾਨਾਂ ਦੀ ਕੋਈ ਵੀ ਗੱਲ ਨਹੀਂ ਕੀਤੀ। ਮੇਰੇ ਨਾਲ ਸਰਦਾਰ ਬੀਰ ਦਵਿੰਦਰ ਸਿੰਘ ਜੀ ਵੀ ਸਨ। ਇੱਕ ਵੀ ਗੱਲ ਉਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਦੀ ਨਹੀਂ ਕੀਤੀ। ਅਡਵਾਨੀ ਸਾਹਿਬ ਅੱਗੇ ਅਸੀਂ ਤੇ ਹੋਰ ਸਾਥੀ ਰੋਂਦੇ ਕੁਰਲਾਉਂਦੇ ਰਹੇ ਕਿ ਪੰਜਾਬ ਦੇ ਕਿਸਾਨਾਂ ਦੀ ਅੱਜ ਹਾਲਤ ਕੀ ਹੈ। ਪਰ ਅਡਵਾਨੀ ਸਾਹਿਬ ਨੇ ਇੱਕ ਵੀ ਲਫ਼ਜ਼ ਪੰਜਾਬ ਦੇ ਕਿਸਾਨਾਂ ਦੇ ਹਿਤਾਂ ਬਾਰੇ ਨਹੀਂ ਕਿਹਾ। ਵੈਸੇ ਉਹ ਹਾਊਸ ਦੇ ਮੈਂਬਰ ਨਹੀਂ ਹਨ। ਮੈਂ ਨਾਮ ਨਹੀਂ ਸੀ ਲੈਣਾ ਚਾਹੁੰਦਾ। ਇਸ ਦੇ ਲਈ ਮੈਂ ਮੁਆਫ਼ੀ ਵੀ ਮੰਗਦਾ ਹਾਂ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿੰਬ, ਪੁਆਇੰਟ ਆਫ ਆਰਡਰ....(ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਨੋ ਪੁਆਇੰਟ ਆਫ ਆਰਡਰ।

**ਉਦਯੋਗ ਮੰਤਰੀ :** ਅਡਵਾਨੀ ਸਾਹਿਬ ਨੇ ਸਿਵਾਏ ਚਾਹ ਪਿਲਾਉਣ ਤੋਂ ਹੋਰ ਕੋਈ ਗੱਲ ਨਹੀਂ ਕੀਤੀ। 21 ਤਰੀਕ ਨੂੰ ਪੈਡੀ ਦੀ ਪਰਚੇਜ਼ ਸ਼ੁਰੂ ਹੋਈ ਸੀ। ਉਨ੍ਹਾਂ ਨੇ ਕਿਹਾ ਕਿ ਪਤਾ ਕਰੇਂਗੇ। ਆਪ ਫਾਈਨਾਂਸ ਮਨਿਸਟਰ ਸਾਹਿਬ ਸੇ ਬਾਤ ਕਰ ਲੇਂ, ਆਪ ਐਗਰੀਕਲਚਲਰ ਮਨਿਸਟਰ ਸਾਹਿਬ ਸੇ ਬਾਤ ਕਰ ਲੋ। ਇਸ ਤਰ੍ਹਾਂ ਉਨ੍ਹਾਂ ਨੇ ਹਿੰਦੀ ਬੋਲ ਕੇ ਸਾਰ ਦਿੱਤਾ ਤੇ ਸਾਨੂੰ ਇਧਰ ਨੂੰ ਭੇਜ ਦਿੱਤਾ। ਫਿਰ ਅਸੀਂ ਉਥੇ ਪ੍ਰਧਾਨ ਮੰਤਰੀ ਦੇ ਹਾਊਸ ਦੇ ਬਾਹਰ ਧਰਨਾ ਨਾ ਦਿੰਦੇ ਤਾਂ ਫਿਰ ਸਾਡੇ ਕੋਲ ਕੀ ਰਹਿ ਗਿਆ ਸੀ। ਇਹ ਡੈਮੋਕਰੇਟਿਕ ਸੈਟ ਅੱਪ ਹੈ। ਇਹ ਸਾਡਾ ਰਾਈਟ ਹੈ ਔਰ ਪੰਜਾਬ ਦੇ ਕਿਸਾਨਾਂ ਦੇ ਲਈ ਜਾ ਕੇ ਉਥੇ ਧਰਨਾ ਦਿੱਤਾ, ਪੰਜਾਬ ਦੇ ਕਿਸਾਨਾਂ ਦੇ ਹਿਤਾਂ ਦੇ ਲਈ ਜਾ ਕੇ ਬੈਠੇ। ਅਸੀਂ ਵੀ ਜ਼ਿਮੀਂਦਾਰ ਹਾਂ, ਤੁਸੀਂ ਵੀ ਜ਼ਿਮੀਦਾਰ ਹੋ, ਖ਼ੁਦ ਮੈਂ ਵੀ ਜ਼ਿਮੀਂਦਾਰ ਹਾਂ। ਸਾਹਮਣੇ ਬੈਠੇ ਵੀਰ ਵੀ ਜ਼ਿਮੀਂਦਾਰ ਹਨ ਇਹ ਕਹਿੰਦੇ ਹਨ ਕਿ ਐਤਕੀਂ ਸਿਰਫ ਦੋ ਘੰਟੇ ਹੀ ਬਿਜਲੀ ਦਿੱਤੀ ਗਈ ਹੈ। ਇਹ ਆਪਣੇ ਪਿਛਲੇ ਪੰਜ ਸਾਲਾਂ ਬਾਰੇ ਦੱਸਣ ਕਿ ਕਿੰਨੀ ਬਿਜਲੀ ਦਿੱਤੀ ਗਈ। ਸਪੀਕਰ ਸਾਹਿਬ, ਸਾਡੇ ਵੇਲੇ ਐਤਕੀਂ ਕਿਸਾਨਾਂ ਨੂੰ 10 ਘੰਟੇ ਹਰ ਰੋਜ਼ ਬਿਜਲੀ ਦਿੱਤੀ ਗਈ ਹੈ। ਇਹ ਸਾਡੀ ਸਰਕਾਰ ਦੀ ਮਿਹਰਬਾਨੀ ਸਦਕਾ, ਅਸੀਂ 400 ਕਰੋੜ ਰੁਪਏ ਬਿਜਲੀ ਖਰੀਦ ਕੇ ਦਿੱਤੀ ਹੈ। ਇਸੇ ਤਰ੍ਹਾਂ ਪਰਚੇਜ਼ ਦੀ ਗੱਲ ਹੈ ਪਿਛੇ ਜਦੋਂ ਕਣਕ ਦੀ ਪਰਚੇਜ਼ ਹੋਈ ਸੀ ਤਾਂ ਉਦੋਂ ਕਿਸੇ ਨੂੰ ਵੀ ਪਤਾ ਨਹੀਂ ਲੱਗਾ ਕਿ ਕਣਕ ਕਦੋਂ ਚੁੱਕੀ ਗਈ। ਹੁਣ ਝੋਨੇ ਦੀ ਪਰਚੇਜ਼ ਸ਼ੁਰੂ ਹੋਈ ਹੈ, ਕੋਈ ਧਰਨੇ ਦੇ ਉਤੇ ਬੈਠਿਆ ਹੈ ? ਕਿਸੇ ਨੇ ਟਰੈਫਿਕ ਜਾਮ ਕੀਤਾ ਹੈ ? ਅੱਜ 10-11 ਤਰੀਕ ਹੋ ਗਈ ਹੈ, ਇਹ ਸਾਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ) ਦੱਸਣ ਕਿ ਸਾਰੇ ਪੰਜਾਬ ਦੇ ਵਿੱਚ ਕੋਈ ਵੀ ਕਿਸੇ ਧਰਨੇ ਦੇ ਉਤੇ ਬੈਠਿਆ ਹੈ। ਕੋਈ ਬੋਲਿਆ ਕਿ ਮੇਰੀ ਫਸਲ ਨਹੀਂ ਚੁੱਕੀ ਗਈ ? ਕੱਲ੍ਹ ਵੀ ਸਾਨੂੰ ਮੰਡੀਆਂ ਵਿੱਚ ਜਾਣ ਦਾ ਮੌਕਾ ਮਿਲਿਆ ਹੈ। ਅਸੀਂ ਹਰ ਇੱਕ ਨੂੰ ਉਥੇ ਮਿਲੇ ਤੇ ਹਰ ਇੱਕ ਢੇਰੀ ਦੇ ਉਤੇ ਖੜ੍ਹੇ ਹੋ ਕੇ ਪੁੱਛਿਆ ਕਿ ਕਿਸੇ ਨੂੰ ਕੋਈ ਤਕਲੀਫ ਤਾਂ ਨਹੀਂ ਹੈ (ਵਿਘਨ)...

**ਸਰਦਾਰ ਗੁਰਦੇਵ ਸਿੰਘ ਬਾਦਲ** : (ਬੈਠੇ ਬੈਠੇ) : ਉਹ ਡਰਦੇ ਨਹੀਂ ਬੋਲਦੇ।

**Mr. Speaker** : Order please. Order please.

**ਉਦਯੋਗ ਮੰਤਰੀ** : ਕਿਸੇ ਵੀ ਕਿਸਾਨ ਨੇ ਨਹੀਂ ਕਿਹਾ ਕਿ ਮੇਰੀ ਫਸਲ ਨਹੀਂ ਚੁੱਕੀ ਗਈ। ਅਸੀਂ ਉਨ੍ਹਾਂ ਨੂੰ ਇਹ ਵੀ ਪੁੱਛਿਆ ਕਿ ਤੁਹਾਨੂੰ ਵਿਦਇਨ 72 ਆਵਰਜ਼ ਦੇ ਵਿੱਚ ਪੇਮੈਂਟ ਹੁੰਦੀ ਹੈ! ਅਸੀਂ ਇਹ ਵੀ ਪੁੱਛਿਆ ਕਿ ਤੁਹਾਡੇ ਕੋਲੋਂ ਕੋਈ ਧੇਲਾ ਤਾਂ ਨਹੀਂ ਲੈਂਦਾ। ਉਨ੍ਹਾਂ ਨੇ ਕਿਹਾ ਕਿ ਪਹਿਲਾਂ ਤਾਂ ਧੇਲੇ ਤੋਂ ਬਿਨਾਂ ਕੰਮ ਹੀ ਨਹੀਂ ਸੀ ਹੁੰਦਾ, ਇਹ ਪਤਾ ਹੀ ਹੈ। ਉਥੇ ਇੱਕ ਢੇਰੀ ਦੇ ਉਤੇ ਇੱਕ ਜਥੇਦਾਰ ਨੇ ਖੜ੍ਹੇ ਹੋ ਕੇ ਕਿਹਾ ਕਿ ਇਹ ਪਹਿਲੀ ਵਾਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਹੈ ਜਦੋਂ ਕਿਸੇ ਵੀ ਜ਼ਿਮੀਦਾਰ ਨੂੰ ਬੋਰੀ ਪਿਛੇ 2-3-5 ਰੁਪਏ ਨਹੀਂ ਦੇਣੇ ਪਏ। ਪਿਛਲੇ ਪੰਜਾਂ ਸਾਲਾਂ ਦੇ ਵਿੱਚ ਕੀ ਹੁੰਦਾ ਸੀ ? ਉਦੋਂ ਬਿਨਾਂ ਪੈਸਿਆਂ ਤੋਂ ਜ਼ਿਮੀਂਦਾਰਾਂ ਦੀ ਫਸਲ ਚੁੱਕੀ ਹੀ ਨਹੀਂ ਸੀ ਜਾਂਦੀ (ਵਿਘਨ) ਇਹ ਗੱਲਾਂ ਜ਼ਿਮੀਦਾਰ ਕਰਦੇ ਹਨ......(ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ (ਬੈਠੇ-ਬੈਠੇ)** : ਹੁਣ ਪੈਸੇ ਸਿੱਧੇ ਨਹੀਂ ਦਿੰਦੇ, ਹੁਣ ਟੇਬਲ ਦੇ ਉਤੇ ਰੱਖੇ ਜਾਂਦੇ ਹਨ।...... (ਵਿਘਨ)

**ਉਦਯੋਗ ਮੰਤਰੀ** : ਸਰਦਾਰ ਗੁਰਦੇਵ ਸਿੰਘ ਬਾਦਲ ਜੀ, ਇਹ ਆਪਾਂ ਨੂੰ ਵੀ ਪਤਾ ਹੈ ਤੇ ਤੁਹਾਨੂੰ ਵੀ ਪਤਾ ਹੈ ਕਿ ਪੈਸੇ ਕੌਣ ਖਾਂਦੇ ਸਨ ਤੇ ਕੌਣ ਨਹੀਂ ਖਾਂਦੇ ਸਨ। ਜਿਹੜੇ ਪੈਸੇ ਖਾਂਦੇ ਸਨ (ਵਿਘਨ) ਉਨ੍ਹਾਂ ਕੋਲੋਂ ਤਾਂ ਹੁਣ ਆਪਣੀ ਫਸਲ ਵੀ ਨਹੀਂ ਕੱਟੀ ਜਾਂਦੀ। ਫੇਰੂਰਾਏ ਵਰਗੇ ਜਿਨ੍ਹਾਂ ਨੇ 200 ਏਕੜ ਜ਼ਮੀਨ ਖਰੀਦ ਕੇ......(ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਨੂੰ ਆਪਣੀ ਹੱਡਬੀਤੀ ਦੱਸ ਦਿੰਦਾ ਹਾਂ.......

**ਮਾਨਯੋਗ ਸਪੀਕਰ** : ਹੱਡ ਬੀਤੀ ਨਾ ਕਹੋ, ਪੁਆਇੰਟ ਆਫ਼ ਆਰਡਰ ਕਰੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ** **

**Mr. Speaker** : This is no Point of Order. Resume your seat please.

**ਸਰਦਾਰ ਗੁਰਦੇਵ ਸਿੰਘ ਬਾਦਲ** : ** **

**Mr. Speaker** : No point of Order. Remarks are expunged.

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਗੁਰਦੇਵ ਸਿੰਘ ਬਾਦਲ ਜੀ ਨੇ ਕੋਈ ਪਰਸਨਲ ਗੱਲ ਕੀਤੀ ਹੈ ਮੈਂ ਉਸ ਬਾਰੇ ਨਹੀਂ ਜਾਣਾ ਚਾਹੁੰਦਾ। ਮੈਂ ਤਾਂ ਸਿਰਫ ਕਿਸਾਨ ਬਾਰੇ ਬੋਲ ਰਿਹਾ ਹਾਂ।

**ਮਾਨਯੋਗ ਸਪੀਕਰ** : ਉਹ ਐਕਸਪੰਜ ਕਰ ਦਿੱਤਾ ਹੈ।

---

**Expunged as ordered by the Chair

**ਉਦਯੋਗ ਮੰਤਰੀ** : ਕਿਸਾਨਾਂ ਦੇ ਲਈ ਜੋ ਪੰਜਾਬ ਸਰਕਾਰ ਕਰ ਰਹੀ ਹੈ ਅਤੇ ਜੋ ਛੇ ਮਹੀਨਿਆਂ ਵਿਚ ਕੀਤਾ ਹੈ ਤੁਸੀਂ ਵੀ ਪੰਜ ਸਾਲ ਰਹੇ ਹੋ ਆਪਾਂ ਸਾਰੇ ਜਾਣਦੇ ਹਾਂ ਕਿ ਛੇਆਂ ਮਹੀਨਿਆਂ ਵਿਚ ਚਾਹੇ ਹਾੜ੍ਹੀ ਦੀ ਫਸਲ ਹੈ ਚਾਹੇ ਸਾਉਣੀ ਦੀ ਫਸਲ ਹੈ ਉਸ ਵਿਚ ਸਰਕਾਰ ਨੇ ਪੂਰੀ ਦਿਲਚਸਪੀ ਦਿਖਾਈ ਹੈ। ਫੈਕਟਸ ਐਂਡ ਫਿਗਰਜ਼ ਨਾਲ ਦੱਸਿਆ ਹੈ ਕਿ ਕਿੰਨੀ ਵਾਰ ਕੰਟਰਾਡਿਕਟ ਕਰਨ ਦੀ ਕੋਸ਼ਿਸ਼ ਕੀਤੀ ਗਈ। ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਭਾਰਤ ਸਰਕਾਰ ਦੀ ਕੰਨ ਤੇ ਜੂੰ ਨਹੀਂ ਸਰਕੀ। ਇਹ ਭਾਰਤ ਸਰਕਾਰ ਦਾ ਫਰਜ਼ ਬਣਦਾ ਹੈ। ਇਹ ਨਹੀਂ ਕਿ ਪਿਛੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਰਹੇ ਹਨ, ਉਹ ਪੁੱਛਣ ਜਾਂ ਫਿਰ ਹੁਣ ਪੰਜਾਬ ਦਾ ਮੁੱਖ ਮੰਤਰੀ ਪੁੱਛੇ। ਭਲਾ ਇਹ ਕਿਹੜੀ ਪਾਲਿਸੀ ਹੋਈ। ਇਹ ਭਾਰਤ ਸਰਕਾਰ ਨੂੰ ਆਪ ਪਤਾ ਹੈ ਕਿ ਜਿਹੜੀ ਪਰਚੇਜ਼ ਹੈ ਉਹ 21 ਸਤੰਬਰ ਨੂੰ ਸ਼ੁਰੂ ਹੁੰਦੀ ਹੈ, ਸਾਰਿਆਂ ਨੂੰ ਪਤਾ ਹੈ ਕਿ ਸੋਕਾ ਹੈ। ਉਪਰੋਂ ਬਹੁਤ ਚੰਗਾ ਲਗਦਾ ਸੀ। ਜਦੋਂ ਅਸੀਂ ਉਪਰ ਜਾਂਦੇ ਹਾਂ ਤਾਂ ਉਪਰੋਂ ਏਨਾ ਇੰਝ ਲਗਦਾ ਹੈ ਕਿ ਹਰੇ-ਭਰੇ ਖੇਤ ਹਨ ਪਰ ਉਹ ਹਰੇ-ਭਰੇ ਖੇਤਾਂ ਨੂੰ ਰੱਖਣ ਲਈ ਉਸ ਜ਼ਿਮੀਦਾਰ ਨੇ ਉਸ ਉਤੇ ਡੀਜ਼ਲ ਕਿੰਨਾ ਲਾਇਆ, ਡੀਜ਼ਲ ਜਿਹੜਾ ਕਿ 19 ਰੁਪਏ ਲੀਟਰ ਹੈ ਉਸ ਨੂੰ ਚਲਾਉਣ ਲਈ ਉਸ ਨੇ ਜਨਰੇਟਰ ਖਰੀਦੇ। ਉਸ ਨੇ ਆਪਣੇ ਟਰੈਕਟਰ ਖਰਾਬ ਕੀਤੇ। ਉਹ ਸਾਰੀ ਕਾਸਟ ਨੂੰ ਦੇਖਦਿਆਂ ਹੋਇਆਂ ਅਸੀਂ ਇਹ ਕਿਹਾ ਸੀ ਕਿ ਮਿਨੀਮਮ ਸਪੋਰਟ ਪ੍ਰਾਈਸ 700 ਰੁਪਿਆ ਹੋਣੀ ਚਾਹੀਦੀ ਹੈ ਤੇ 100 ਰੁਪਿਆ ਬੋਨਸ ਹੋਣਾ ਚਾਹੀਦਾ ਹੈ ਨਾ ਕਿ ਕ੍ਰਿਟੀਸਾਈਜ਼ ਕਰਨਾ ਚਾਹੀਦਾ ਹੈ। ਤੁਸੀਂ ਸਾਡੀ ਸਪੋਰਟ ਕਰੋ। ਮੇਰੀ ਬੇਨਤੀ ਹੈ ਕਿ ਸਾਨੂੰ ਤਾਂ ਕਿਹਾ ਗਿਆ ਕਿ ਸੁੱਤੇ ਪਏ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਢੀਂਡਸਾ ਸਾਹਿਬ ਤਾਂ ਉਥੇ ਸੀ ਕੀ ਉਹ ਵੀ ਸੁੱਤੇ ਪਏ ਸੀ ? ਉਹ ਉਥੇ ਸਨ, ਉਨ੍ਹਾਂ ਨੂੰ ਕਹਿਣਾ ਚਾਹੀਦਾ ਸੀ, ਉਹ ਵੀ ਪੰਜਾਬੀ ਹੈ, ਅਸੀਂ ਵੀ ਪੰਜਾਬੀ ਹਾਂ। ਅਸੀਂ ਕੀਤਾ ਹੈ ਤੇ ਕਰਾਂਗੇ, ਜਿੰਨਾ ਕਿਸਾਨ ਨੂੰ ਦਿਵਾ ਸਕਦੇ ਹਾਂ ਦਿਵਾਵਾਂਗੇ। ਤੁਸੀਂ ਡਿਮਾਂਡ ਕੀਤੀ ਹੈ ਕਿ 50 ਰੁਪਏ ਬੋਨਸ ਦੇਣਾ ਚਾਹੀਦਾ ਹੈ। ਸਾਲ 1992-93 ਵਿਚ ਜਦੋਂ ਸਵਰਗੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਸੀ ਤਾਂ 50 ਰੁਪਏ ਬੋਨਸ ਉਸੇ ਨਰਸਿਮਹਾ ਰਾਓ ਨੇ ਦਿੱਤਾ ਸੀ। ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ 50 ਰੁਪਏ ਬੋਨਸ ਪੰਜਾਬ ਸਰਕਾਰ ਨੂੰ ਦਿੱਤਾ ਸੀ। ਜਦੋਂ ਵੀ ਅਸੀਂ ਆਉਂਦੇ ਰਹੇ ਹਰੇਕ ਵਾਰੀ ਸਪੋਰਟ ਪ੍ਰਾਈਸ ਵੱਧਦੀ ਰਹੀ ਹੈ। ਇਹ ਨਹੀਂ ਕਿ 20 ਰੁਪਏ ਦੇ ਦਿੱਤੇ। 20 ਰੁਪਏ ਨਾਲ ਤੁਸੀਂ ਹਿਸਾਬ ਲਾਓ ਇਕ ਏਕੜ ਵਿਚੋਂ 400 ਰੁਪਏ ਦਾ ਵਾਧਾ ਹੁੰਦਾ ਹੈ ਤੇ 400 ਰੁਪਏ ਨਾਲ ਸਿਰਫ਼ 20 ਲੀਟਰ ਤੇਲ ਆਉਂਦਾ ਹੈ। ਤੇ ਤੁਸੀਂ ਦੇਖੋ ਕਿ ਤੀਜੇ ਦਿਨ ਤੇਲ ਵਧਦਾ ਹੈ। ਤੁਸੀਂ ਡਬਲਿਊ.ਟੀ.ਓ. ਦੀ ਗੱਲ ਕੀਤੀ ਹੈ ਜਿਹੜੀ ਇਹ ਤੀਜੇ ਦਿਨ ਕੀਮਤ ਵਧਣ ਦੀ ਖੁੱਲ੍ਹੀ ਛੂਟ ਦਿੱਤੀ ਹੈ ਕਿ ਜਦੋਂ ਮਰਜ਼ੀ ਡੀਜ਼ਲ ਦੀ ਕੀਮਤ ਵਧਾ ਦਿਓ, ਪੈਟਰੋਲ ਦੀ ਕੀਮਤ ਵਧਾ ਦਿਓ ਕਦੇ ਕਿਸੇ ਨੇ ਪੁੱਛਿਆ ਨਹੀਂ ਹੈ, ਹਾਅ ਦਾ ਨਾਹਰਾ ਨਹੀਂ ਮਾਰਿਆ। ਪੰਜਾਬ ਦੀ ਕਿਸਾਨੀ ਉਤੇ ਅਗਰ ਸਭ ਤੋਂ ਜ਼ਿਆਦਾ ਹਿੱਟ ਕਰਦਾ ਹੈ ਤਾਂ ਡੀਜ਼ਲ ਕਰਦਾ ਹੈ। ਅਗਰ ਯੂਰੀਆ ਉਤੇ ਸਬਸਿਡੀ ਕੱਟ ਕੀਤੀ ਹੈ ਉਹ ਪੰਜਾਬ ਦੇ ਕਿਸਾਨ ਨੂੰ ਹਿੱਟ ਕੀਤੀ ਹੈ। ਸੈਂਟਰ ਦੀ ਸਰਕਾਰ ਵਿਚੋਂ ਨਿਕਲਿਆਂ ਸਾਨੂੰ ਛੇ ਸਾਲ ਹੋ ਗਏ ਹਨ। ਇਨ੍ਹਾਂ ਛੇ ਸਾਲਾਂ ਵਿਚ ਪਰਿਵਰਤਨ ਵੀ ਬੜੇ ਆਏ ਹਨ ਇਹ ਸਾਰਿਆਂ ਨੂੰ ਦੇਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਪ੍ਰਸਤਾਵ ਔਰ ਮਤਾ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਲਿਆਏ ਹਨ ਉਸ ਮਤੇ ਤੇ ਸਾਨੂੰ ਸਾਰਿਆਂ ਨੂੰ ਗੌਰ ਕਰਨੀ ਚਾਹੀਦੀ ਹੈ। ਇਹ ਨਹੀਂ ਕਿ ਅਮੈਂਡਮੈਂਟ ਲੈ ਆਓ, ਇਸ ਵਿਚ ਤਰਮੀਮ ਕਰ ਦਿਓ ਤਾਂ ਪਾਸ ਕੀਤਾ ਜਾਵੇਗਾ। ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਤੇ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸਾਰੇ ਇਕੱਠੇ ਹੋ ਕੇ ਇਸ ਮਤੇ ਨੂੰ ਪਾਸ ਕਰੀਏ। ਧੰਨਵਾਦ।

**ਮਾਨਯੋਗ ਸਪੀਕਰ** : ਹੁਣ ਸੀ.ਐਮ. ਸਾਹਿਬ ਰਿਪਲਾਈ ਦੇਣਗੇ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਵੀ ਬੋਲਣਾ ਹੈ। ਇਹ ਮੇਰਾ ਸਮਾਂ ਹੈ।

**ਮਾਨਯੋਗ ਸਪੀਕਰ** : ਹੁਣ ਕਾਫੀ ਬਹਿਸ ਹੋ ਚੁੱਕੀ ਹੈ। ਹਾਂ ਜੀ, ਸੀ.ਐਮ. ਸਾਹਿਬ।

**ਸ਼੍ਰੀ ਤਿਕਸ਼ਨ ਸੂਦ** : ** **

**Mr. Speaker** : What the Hon'ble Member is speaking should not be recorded.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਦਨ ਦਾ ਸਪੈਸ਼ਲ ਸੈਸ਼ਨ ਹੈ ਜਿਸ ਦੇ ਵਿੱਚ ਅਸੀਂ ਸਾਰੇ ਬਿਰਾਜਮਾਨ ਹਾਂ । ਇਹ ਜਿਹੜਾ ਸੈਸ਼ਨ ਹੈ, ਇਸ ਨੂੰ ਬੁਲਾਉਣ ਦੀ ਲੋੜ ਕਿਉਂ ਪਈ, ਇਹ ਅਸੀਂ ਸਾਰੇ ਜਾਣਦੇ ਹਾਂ......(ਵਿਘਨ)....(ਸ਼ੋਰ)

## WALK OUT

(ਇਸ ਸਮੇਂ ਬੀ.ਜੇ.ਪੀ. ਦੇ ਮਾਨਯੋਗ ਮੈਂਬਰ ਸ਼੍ਰੀ ਤਿਕਸ਼ਨ ਸੂਦ ਅਤੇ ਸ਼੍ਰੀ ਅਵਿਨਾਸ਼ ਰਾਏ ਖੰਨਾ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਦੇ ਵਿਰੋਧ ਵਜੋਂ*****ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

**Mr. Speaker :** Slogans should not be recorded.

## OFFICIAL RESOLUTION *RE.* DELAYED ANNOUNCEMENT OF MINIMUM SUPPORT PRICE FOR PADDY *(Resumption)*

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੱਚਾ-ਬੱਚਾ ਜਾਣਦਾ ਹੈ ਕਿ ਕੀ ਕੁਝ ਪੰਜਾਬ ਦੇ ਵਿੱਚ ਇਸ ਫਸਲ ਦੇ ਬਾਰੇ ਹਾਲਾਤ ਬਣੇ ਹੋਏ ਹਨ........

**ਮਾਨਯੋਗ ਸਪੀਕਰ** : ਇਨ੍ਹਾਂ ਦੇ ਕਿਸਾਨਾਂ ਨਾਲ ਹਿੱਤ ਹਨ! ਕਿਸਾਨਾਂ ਦੇ ਹਿਤੈਸ਼ੀ ਬੈਠੇ ਹਨ, ਬਾਕੀ ਚਲੇ ਗਏ ਹਨ।

**ਮੁੱਖ ਮੰਤਰੀ** : ਇਹ ਝੋਨੇ ਦਾ ਜਿਹੜਾ ਮਸਲਾ ਹੈ, ਇਹ ਕੋਈ ਨਵੀਂ ਗੱਲ ਨਹੀਂ ਹੈ ਕਿ ਇਸ ਸਾਲ ਹੀ ਝੋਨੇ ਦੀ ਸਪੈਸ਼ਲ ਖਰੀਦ ਹੋਣੀ ਹੈ। ਮੇਰਾ ਖਿਆਲ ਹੈ ਕਿ ਦੋਵੇਂ ਸਾਈਡਾਂ ਦੇ ਪੱਖੋਂ ਕਾਫੀ ਬਹਿਸ ਹੋ ਚੁੱਕੀ ਹੈ। ਅਸੀਂ ਇਸ ਲਈ ਇਹ ਗੱਲ ਲਿਆਉਣਾ ਚਾਹੁੰਦੇ ਹਾਂ ਤਾਂ ਕਿ ਇਸ ਸਦਨ ਦੇ ਵਿੱਚ ਜਿਹੜੀ ਪੰਜਾਬ ਦੀ ਆਵਾਜ਼ ਹੈ, ਕਿਸਾਨੀ ਪ੍ਰਤੀ ਜਿਹੜੀ ਏਕਤਾ ਹੈ, ਏਕਤਾ ਦੇ ਵਿੱਚ ਇਕੋ ਆਵਾਜ਼ ਹੋਵੇ। ਔਰ ਅਸੀਂ ਇਸ ਆਵਾਜ਼ ਨੂੰ ਦਿੱਲੀ ਤਾਈਂ ਪਹੁੰਚਾ ਸਕੀਏ ਕਿ ਸਾਡੇ ਮਨਾਂ ਦੇ ਵਿੱਚ ਸਾਡੀ ਕਿਸਾਨੀ ਪ੍ਰਤੀ ਕੀ ਦੁੱਖ ਹੈ। ਤੁਹਾਨੂੰ ਯਾਦ ਹੈ ਕਿ ਕੁਝ ਦਿਨ ਪਹਿਲਾਂ ਇੱਥੇ ਸੜਕਾਂ ਬੰਦ ਕੀਤੀਆਂ ਜਾ ਰਹੀਆਂ ਸਨ, ਰੇਲਾਂ ਰੋਕੀਆਂ ਜਾ ਰਹੀਆਂ ਸਨ, ਇਹ ਕਿਉਂ ਹੋ ਰਿਹਾ ਸੀ। ਇਹ ਇਸੇ ਲਈ ਹੋ ਰਿਹਾ ਸੀ ਕਿ ਜਦੋਂ ਸੈਂਟਰ ਦੀ ਹਕੂਮਤ ਭੁੱਲ ਜਾਵੇ ਕਿ ਇੱਥੇ ਵੀ ਕੋਈ ਗਰੀਬ ਵੱਸਦੇ ਹਨ, ਜਿਨ੍ਹਾਂ ਦੀਆਂ ਕੋਈ ਤਕਲੀਫਾਂ ਹਨ, ਜਿਨ੍ਹਾਂ ਦੀ ਫਸਲ ਨੇ ਆਉਣਾ ਹੈ, ਜਿਨ੍ਹਾਂ ਦੀ ਫਸਲ ਉਨ੍ਹਾਂ ਦੀ ਅਣਗਹਿਲੀ ਕਰਕੇ ਜਾਂ ਜੋ ਵੀ ਉਨ੍ਹਾਂ ਦੇ ਕਾਰਨ ਹਨ, ਉਹ ਮੈਨੂੰ ਨਹੀਂ ਪਤਾ ਕਿ ਉਨ੍ਹਾਂ ਦੇ ਕੀ ਕਾਰਨ ਹਨ। ਜੇ

**Not recorded as ordered by the Chair.

ਕਿਸੇ ਸੁਸਾਇਟੀ ਨਾਲ ਵਿਤਕਰਾ ਕੀਤਾ ਜਾਵੇ ਤਾਂ ਅੰਤ ਵਿੱਚ ਇਹੋ ਹੀ ਨਤੀਜਾ ਹੁੰਦਾ ਹੈ। ਹਰ ਸਾਲ ਝੋਨੇ ਦੀ ਫਸਲ ਹੁੰਦੀ ਹੈ। ਇਸ ਮੌਸਮ ਵਿੱਚ 21 ਤਰੀਕ ਨੂੰ ਕੱਟੀ ਜਾਂਦੀ ਹੈ, ਵੱਢੀ ਜਾਂਦੀ ਹੈ। ਕਣਕ ਪਹਿਲੀ ਅਪਰੈਲ ਨੂੰ ਜਾਂ ਵੈਸਾਖੀ ਵਾਲੇ ਦਿਨ ਵੱਢਣੀ ਸ਼ੁਰੂ ਹੋ ਜਾਂਦੀ ਹੈ। ਹੁਣ ਨਵੇਂ ਬੀਜ ਆਉਣ ਕਰਕੇ ਅੱਗੇ ਨਾਲੋਂ ਜਲਦੀ ਵੱਢੀ ਜਾਂਦੀ ਹੈ, ਪਹਿਲਾਂ ਇਹ ਵੈਸਾਖੀ ਵਾਲੇ ਦਿਨ ਸ਼ੁਰੂ ਕੀਤੀ ਜਾਂਦੀ ਸੀ। ਇੱਥੇ ਐਕਸਪੈਰੀਮੈਂਟ 14 ਸਤੰਬਰ ਤੋਂ 21 ਸਤੰਬਰ ਤੱਕ ਵੇਖਦੇ ਰਹੇ ਹਾਂ ਕਿ ਕਦੋਂ ਠੀਕ ਮੌਇਸਚਰ ਕੰਟੈਂਟ ਆਉਂਦਾ ਹੈ। 21 ਤਾਰੀਖ ਨੂੰ ਇਹ ਫਾਈਨਲ ਹੋ ਗਿਆ ਸੀ, ਕਈ ਸਾਲਾਂ ਤੋਂ ਇਹ ਤੁਰਿਆ ਆਉਂਦਾ ਸੀ। ਇਹ ਕੋਈ ਨਵੀਂ ਗੱਲ ਨਹੀਂ ਹੈ, ਪੰਜਾਬ ਦੀ ਕਿਸਾਨੀ ਵਾਸਤੇ। ਫਿਰ ਇਹ ਸਾਡੀ ਸੈਂਟਰ ਦੀ ਹਕੂਮਤ ਹੈ। ਇਸ ਵਾਸਤੇ ਇਨ੍ਹਾਂ ਨੇ ਆਪਣਾ ਕੋਈ ਫੈਸਲਾ ਨਹੀਂ ਕੀਤਾ ? ਕਿਉਂ ਐਮ.ਐਸ.ਪੀ. ਦਾ ਐਲਾਨ ਨਹੀਂ ਕੀਤਾ ? ਕਿਉਂ ਇਨ੍ਹਾਂ ਦੇ ਜੋ ਉਥੇ ਕੋਈ ਤਾਰੀਖ ਮੁਕੱਰਰ ਹੁੰਦੀ ਹੈ, ਉਹ ਅਨਾਊਂਸ ਨਹੀਂ ਕੀਤੀ ਗਈ ? ਇਹ ਗੱਲ ਇਹ ਦੱਸਣ। ਇਹ ਆਵਾਜ਼ ਇਸੇ ਲਈ ਉੱਠੀ ਹੈ ਕਿਉਂਕਿ ਗਰੀਬ ਕਿਸਾਨ ਦੇ ਕੋਲ ਗੁੰਜਾਇਸ਼ ਨਹੀਂ ਕਿ ਉਹ ਇਹ ਝੋਨਾ ਆਪਣੇ ਕੋਲ ਰੱਖ ਸਕਣ। ਇੱਥੇ ਰੇਲਾਂ ਰੋਕੀਆਂ ਗਈਆਂ ਅਤੇ ਸਭ ਕੁਝ ਹੋਣ ਲੱਗ ਗਿਆ। ਅਸੀਂ ਕਈ ਵਾਰ ਇਹ ਪੁਜ਼ੀਸ਼ਨ, ਇਹ ਭਾਵੇਂ ਜਿੰਨੀ ਮਰਜ਼ੀ ਵਾਰ ਕਹੀ ਜਾਣ ਕਿ ਕੁਝ ਨਹੀਂ ਕੀਤਾ, ਇਨ੍ਹਾਂ ਨੂੰ ਕਹਿਣ ਦਾ ਮੌਕਾ ਮਿਲਣਾ ਚਾਹੀਦਾ ਹੈ, ਇਹ ਅਖਬਾਰਾਂ ਵਿੱਚ ਵੀ ਕਹਿੰਦੇ ਹਨ, ਅਸੀਂ ਕਾਫੀ ਪ੍ਰੈਸ਼ਰ ਸੈਂਟਰ ਦੀ ਸਰਕਾਰ ਤੇ ਪਾਇਆ ਹੈ, ਇਹ ਕਹਿੰਦੇ ਹਨ ਕਿ ਅਸੀਂ ਸੁੱਤੇ ਪਏ ਸੀ। ਮਈ ਦੇ ਵਿੱਚ ਫਸਲ ਬੀਜਣ ਤੋਂ ਪਹਿਲਾਂ ਤੋਂ ਅਸੀਂ ਕਾਫੀ ਪ੍ਰੈਸ਼ਰ ਦੇ ਨਾਲ ਇਸ ਸੈਂਟਰ ਦੀ ਸਰਕਾਰ ਨੂੰ ਦੱਸਦੇ ਰਹੇ ਕਿ ਇਹੋ ਹਾਲ ਹੋਣਾ ਹੈ। ਐਗਰੀਕਲਚਰ ਮਨਿਸਟਰ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਇੱਥੇ ਬੈਠੇ ਨਹੀਂ ਹਨ, ਉਹ ਮੈਨੂੰ ਪੁੱਛ ਕੇ ਗਏ ਹਨ, ਉਨ੍ਹਾਂ ਨੂੰ 102 ਡਿਗਰੀ ਬੁਖਾਰ ਸੀ। ਇੱਥੇ ਕਿਸੇ ਨੇ ਬੋਲਦੇ ਹੋਏ ਉਨ੍ਹਾਂ ਬਾਰੇ ਗੱਲ ਕੀਤੀ ਸੀ। ਐਗਰੀਕਲਚਰ ਬੜਾ ਅਹਿਮ ਸਬਜੈਕਟ ਹੈ। ਉਨ੍ਹਾਂ ਨੇ ਐਗਰੀਕਲਚਰ ਮਨਿਸਟਰ ਨਾਲ ਸੰਪਰਕ ਕੀਤਾ। ਮੈਂ ਵੀ ਇੱਕ-ਦੋ ਵਾਰ ਮੀਟਿੰਗਾਂ ਵਿੱਚ ਗਿਆ ਹਾਂ। ਇੱਕ-ਦੋ ਮੀਟਿੰਗਾਂ ਦੇ ਵਿੱਚ ਵਿੱਤ ਮੰਤਰੀ ਸਰਦਾਰ ਲਾਲ ਸਿੰਘ ਜੀ ਵੀ ਗਏ ਹਨ, ਉਨ੍ਹਾਂ ਨੇ ਸੈਂਟਰ ਦੇ ਵਿੱਤ ਮਨਿਸਟਰ ਨਾਲ ਸੰਪਰਕ ਕੀਤਾ। ਮੈਂ ਵੀ ਚਾਰ-ਪੰਜ ਮੀਟਿੰਗਾਂ ਦੇ ਵਿੱਚ ਗਿਆ ਹਾਂ। ਅਸੀਂ ਸੈਂਟਰ ਦੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਮਿਲੇ। ਸਾਡੇ ਅਫਸਰ ਸਾਹਿਬਾਨ ਸੈਂਟਰਲ ਗੌਰਮਿੰਟ ਦੇ ਅਫਸਰ ਸਾਹਿਬਾਨ ਨੂੰ ਵੀ ਮਿਲੇ। ਮੈਂ ਇਸ ਲਈ ਇਨ੍ਹਾਂ ਨੂੰ ਦਸ ਰਿਹਾ ਹਾਂ ਪਤਾ ਨਹੀਂ ਇਨ੍ਹਾਂ ਨੂੰ ਪਤਾ ਹੈ ਜਾਂ ਨਹੀਂ। ਪਰ ਫਿਰ ਵੀ ਇਹ ਲੋਕਾਂ ਨੂੰ ਸਰਕਾਰ ਦੇ ਖਿਲਾਫ ਗੁਮਰਾਹ ਕਰਨ ਤੇ ਲੱਗੇ ਹੋਏ ਹਨ। ਇਹ ਚਿੱਠੀਆਂ ਪੰਜਾਬ ਸਰਕਾਰ ਨੇ ਸੈਂਟਰਲ ਗੌਰਮਿੰਟ ਨੂੰ ਲਿਖੀਆਂ। ਇਹ ਅਸੀਂ 27 ਮਈ ਤੋਂ ਲੈ ਕੇ ਉਤਨੀ ਦੇਰ ਤੱਕ ਲਿਖੀਆਂ ਜਿਤਨੀ ਡੇਟ ਤੱਕ ਇਸ ਦੇ ਰੇਟਸ ਅਨਾਊਂਸ ਨਹੀਂ ਹੋ ਗਏ। ਇਨ੍ਹਾਂ ਚਿੱਠੀਆਂ ਦੀ ਡੀਟੇਲਜ਼ ਮੈਂ ਇਥੇ ਹਾਊਸ ਦੇ ਵਿਚ ਪੜ੍ਹ ਦਿੰਦਾ ਹਾਂ ਤਾਂ ਕਿ ਇਨ੍ਹਾਂ ਦੀ ਤਸੱਲੀ ਹੋ ਸਕੇ।

After the Government took over, it received a copy of report of the C.A.C.P. on 27th May. In this Report, the Committee had recommended Minimum Support Price of the Paddy at the rate of Rs. 500 and Rs. 560 for Grade 'A'. Immediately thereafter the Government sent all relevant details and justification seeking a Minimum Support Price.

[ਮੁੱਖ ਮੰਤਰੀ]

Then State Chief Secretary met the Union Food Secretary in Delhi and reiterated the stand of the State Government.

Since no response was received from the Government of India, on 18th July, the Chief Minister wrote a letter to the Union Agriculture Minister requesting for this.

Then, Union Food Secretary convened a meeting of the Food Secretaries where the State representatives reiterated the stand of their respective Governments.

Then Sardar Lal Singh, Food Minister, Punjab wrote a demi-official letter to Shri Ajit Singh. And after that Sardar Lal Singh, Food and Supplies Minister, Punjab also wrote one demi-official letter to Shri Sharad Yadav.

After that a letter was also written by the State Food Secretary to the Union Food Secretary.

Then I myself wrote one D.O. letter to the Union Food Minister Shri Sharad Yadav and to the Prime Minister urging him to take a meeting.

I also wrote to the Union Food Minister.

A delegation of M.Ps. and M.L.As. led by me met Deputy Prime Minister, Agriculture Minister and Food Minister.

ਇਹ ਚਿੱਠੀਆਂ ਜਿਹੜੀਆਂ ਸਟੇਟ ਗੌਰਮਿੰਟ ਨੇ ਸੈਂਟਰਲ ਗੌਰਮਿੰਟ ਨੂੰ ਲਿਖੀਆਂ ਸਨ ਪੰਜਾਬ ਦੇ ਕਿਸਾਨਾਂ ਦੇ ਹਿੱਤਾਂ ਦੀ ਖਾਤਿਰ ਸਨ ਅਤੇ ਇਹ ਕਦਮ ਸਰਕਾਰ ਵਲੋਂ ਚੁੱਕੇ ਗਏ ਸਨ। ਜੇਕਰ ਇਨ੍ਹਾਂ ਨੂੰ ਹਾਲੇ ਵੀ ਵਿਸ਼ਵਾਸ ਨਹੀਂ ਹੁੰਦਾ ਤਾਂ ਫੇਰ ਮੈਂ ਇਨ੍ਹਾਂ ਨੂੰ ਚਿੱਠੀਆਂ ਦੇ ਜਵਾਬ ਜਿਹੜੇ ਸੈਂਟਰਲ ਗੌਰਮਿੰਟ ਵਲੋਂ ਆਏ ਹਨ ਉਹ ਵੀ ਦਸ ਦਿੰਦਾ ਹਾਂ। ਇਹ ਸਾਡੇ ਕੋਲ ਪ੍ਰਧਾਨ ਮੰਤਰੀ ਜੀ, ਫੂਡ ਮਨਿਸਟਰ ਦੇ ਜਵਾਬ ਹਨ ਜਿਸ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਵਿਚਾਰ ਕਰ ਰਹੇ ਹਾਂ। ਜੋ ਪੰਜਾਬ ਸਰਕਾਰ ਨੇ ਲਿਖਿਆ ਸੀ ਕਿ ਅਗਰ ਕਿਸਾਨਾਂ ਦੀ ਫਸਲ ਦੇ ਰੇਟਸ ਜਲਦੀ ਫਿਕਸ ਨਾ ਕੀਤੇ ਗਏ ਤਾਂ ਹਾਲਾਤ ਖਰਾਬ ਹੋ ਸਕਦੇ ਹਨ। ਇਕ ਜਗ੍ਹਾ ਨਹੀਂ ਬਲਕਿ ਤਿੰਨ-ਤਿੰਨ ਵਾਰ ਸੈਂਟਰਲ ਗੌਰਮਿੰਟ ਨੇ ਲਿਖਿਆ ਕਿ ਅਸੀਂ ਵਿਚਾਰ ਕਰ ਰਹੇ ਹਾਂ। ਆਪੋਜ਼ੀਸ਼ਨ ਵਲੋਂ ਹਰ ਸਟੇਟਮੈਂਟ ਤੁਸੀਂ ਦੇਖ ਲਵੋ ਅਖਬਾਰਾਂ ਵਿਚ ਆਉਂਦੀ ਰਹੀ ਹੈ ਅਤੇ ਟੀ.ਵੀ. ਚੈਨਲਾਂ ਉਤੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ ਪਰ ਅਸਲੀਅਤ ਵੱਲ ਆਉਣ ਦੀ ਇਹ ਕੋਸ਼ਿਸ਼ ਹੀ ਨਹੀਂ ਕਰਦੇ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਐਮ.ਐਸ.ਪੀ. ਇਕ ਮਸਲਾ ਹੈ ਜਿਹੜਾ ਕਿਸਾਨ ਦੇ ਵਾਸਤੇ ਹੈ ਔਰ ਇਸ ਸਬੰਧੀ ਅਸੀਂ ਇਕ ਰੈਜ਼ੋਲਿਊਸ਼ਨ ਇਸ ਸਦਨ ਵਿਚ ਲਿਆਏ ਹਾਂ। ਇਹ ਐਮ.ਐਸ.ਪੀ. ਪੰਜਾਬ ਦੇ ਕਿਸਾਨ ਦੇ ਵਾਸਤੇ ਠੀਕ ਨਹੀਂ ਹੈ। ਔਰ ਸਾਡੇ ਕਿਸਾਨਾਂ ਦੇ ਵਾਸਤੇ ਬੋਨਸ ਘੱਟ ਹੈ। ਫੂਡ ਮਨਿਸਟਰ ਉਤੇ ਦੋਸ਼ ਲਾ ਰਹੇ ਹਨ ਕਿ ਉਸ ਨੇ ਇਸ ਨੂੰ ਟਾਈਮ ਸਿਰ ਟੇਕਅੱਪ ਨਹੀਂ ਕੀਤਾ। ਹੁਣ ਸਾਨੂੰ ਸੈਂਟਰਲ ਮਨਿਸਟਰ ਦੀ ਲੈਟਰ ਆਈ ਹੈ ਕਿ ਸਰਕਾਰ ਕੈਬਿਨਟ ਵਿਚ ਲਿਆ ਰਹੀ ਹੈ ਅਤੇ ਫਰਟੇਲਾਈਜ਼ਰ ਦੇ ਰੇਟਸ ਨੂੰ

ਰੋਲ-ਬੈਕ ਕਰ ਰਹੀ ਹੈ। ਕਿਸਾਨਾਂ ਦੇ ਜਿਹੜੇ ਕੋਆਪਰੇਟਿਵ ਕਰਜ਼ੇ ਹਨ ਉਨ੍ਹਾਂ ਉਤੇ ਜਿਹੜਾ ਵਿਆਜ ਹੈ ਉਸ ਨੂੰ ਵਾਪਸ ਲੈ ਰਹੀ ਹੈ। ਜਦ ਕਿ ਚਾਹੀਦਾ ਇਹ ਸੀ ਕਿ ਆਪੋਜ਼ੀਸ਼ਨ ਵਾਲੇ ਸਾਡੇ ਨਾਲ ਮਿਲ ਕੇ ਇਕੱਠੇ ਹੋ ਕੇ ਸੈਂਟਰਲ ਗੌਰਮਿੰਟ ਦੇ ਕੋਲ ਇਕ ਆਵਾਜ਼ ਵਿਚ ਜਾਂਦੇ ਅਤੇ ਦਬਾਉ ਪਾਉਂਦੇ ਤਾਂ ਕਿ ਕਿਸਾਨਾਂ ਦੇ ਲਈ ਕੁਝ ਫਾਇਦਾ ਹੋ ਸਕਦਾ। ਅਸੀਂ ਇਥੇ ਆਲ ਪਾਰਟੀਜ਼ ਮੀਟਿੰਗ ਕੀਤੀ ਸੀ ਜਿਸ ਵਿਚ ਫੈਸਲਾ ਕੀਤਾ ਗਿਆ ਸੀ ਕਿ ਵਿਧਾਨ ਸਭਾ ਦਾ ਇਕ ਐਮਰਜੈਂਸੀ ਸੈਸ਼ਨ ਬੁਲਾਇਆ ਜਾਵੇ ਅਤੇ ਇਕ ਡੈਲੀਗੇਸ਼ਨ ਮਤਾ ਹਾਊਸ ਵਿਚੋਂ ਪਾਸ ਕਰਵਾ ਕੇ ਸੈਂਟਰਲ ਗੌਰਮਿੰਟ ਤੱਕ ਲੈ ਕੇ ਜਾਵੇ ਪਰ ਦੂਜੇ ਪਾਸੇ ਆਪੋਜੀਸ਼ਨ ਵਾਲੇ ਪਹਿਲੇ ਕਹਿਣ ਲੱਗੇ ਕਿ ਉਹ ਵਿਧਾਨ ਸਭਾ ਦੇ ਸੈਸ਼ਨ ਦਾ ਬਾਈਕਾਟ ਕਰਨਗੇ। ਫੇਰ ਕਹਿਣ ਲੱਗੇ ਕਿ ਅਸੀਂ ਮਤੇ ਨੂੰ ਰੱਦ ਕਰਾਂਗੇ ਪਰ ਮੈਂ ਕਹਿੰਦਾ ਹਾਂ ਕਿ ਤੁਸੀਂ ਕਿਸਾਨਾਂ ਦੇ ਮਸਲੇ ਵਾਸਤੇ ਸਾਡੇ ਨਾਲ ਖੜ੍ਹੇ ਹੋ ਜਾਓ। ਪ੍ਰਧਾਨ ਮੰਤਰੀ ਅਤੇ ਫੂਡ ਮਨਿਸਟਰ ਤੇ ਇਕੱਠੇ ਮਿਲ ਕੇ ਜ਼ੋਰ ਪਾਇਆ ਜਾਵੇ। ਇਸ ਲਈ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਕੇ ਸੈਂਟਰਲ ਗੌਰਮਿੰਟ ਦੇ ਕੋਲ ਚਲੀਏ। ਖਾਲੀ ਗੱਲਾਂ ਕਰਨ ਦਾ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਹੋਣਾ।

ਅੱਜ ਡਰਾਊਟ ਸਿਚੂਏਸ਼ਨ ਨੇ ਪੰਜਾਬ ਦੇ ਸੂਬੇ ਦਾ ਲੱਕ ਤੋੜ ਦਿੱਤਾ ਹੈ। ਇਹ ਕਹਿੰਦੇ ਹਨ ਕਿ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿਤਾ ਹੈ ਕਿ ਸਾਡੇ ਤਾਂ ਕੋਈ ਡਰਾਊਟ ਹੀ ਨਹੀਂ ਹੈ ਪਰ ਪਤਾ ਨਹੀਂ ਇਹ ਕਿਹੜਾ ਅਖਬਾਰ ਪੜ੍ਹਦੇ ਹਨ। ਲੇਕਿਨ ਮੈਂ ਪਹਿਲੇ ਦਿਨ ਤੋਂ ਇਸ ਸਬੰਧੀ ਸਪਸ਼ਟ ਸੀ ਕਿ ਇਹ ਇਕ ਨਾਰਮਜ਼ ਹਨ, ਇਕ ਕਾਨੂੰਨ ਹੈ, ਇਕ ਰੂਲਜ਼ ਹਨ ਜਿਹੜਾ ਕਿ ਇਨ੍ਹਾਂ ਨੂੰ ਜਾਨਣਾ ਚਾਹੀਦਾ ਹੈ ਆਪੋਜ਼ੀਸ਼ਨ ਦੇ ਲੀਡਰ ਨੂੰ, ਜੋ ਕਿ ਆਪ ਚੀਫ ਮਨਿਸਟਰ ਰਹੇ ਹਨ, ਜਦੋਂ ਤਾਈਂ 50% ਫਸਲ ਦੀ ਤਬਾਹੀ ਨਹੀਂ ਹੁੰਦੀ ਉਦੋਂ ਤੱਕ ਡਰਾਊਟ ਡਿਕਲੇਅਰ ਨਹੀਂ ਕਰ ਸਕਦੇ। ਹਿੰਦੋਸਤਾਨ ਦੀ ਸਰਕਾਰ ਹੈ, ਉਥੇ ਤੁਹਾਡੀ ਸਰਕਾਰ ਹੈ, ਉਨ੍ਹਾਂ ਦਾ ਕਾਨੂੰਨ ਹੈ ਔਰ ਅਸੀਂ ਕਿਹਾ ਕਿ ਸਾਡੇ ਕੋਲ 95% ਇਰੀਗੇਸ਼ਨ ਹੈ। ਇਸ ਲਈ ਪੰਜਾਬ ਦੇ ਲਈ ਤੁਹਾਨੂੰ ਨਵੇਂ ਨਾਰਮਜ਼ ਰੱਖਣੇ ਪੈਣਗੇ ਅਤੇ ਤਬਦੀਲੀ ਲਿਆਉਣੀ ਪਵੇਗੀ ਕਿਉਂਕਿ ਇਸ ਫਸਲ ਨੂੰ ਬਚਾਉਣ ਲਈ, ਆਹ ਡਰਾਊਟ ਰਿਪੋਰਟ ਅਸੀਂ ਦਿੱਤੀ ਹੋਈ ਹੈ। ਇਹ ਜਿਹੜੀ ਗੌਰਮਿੰਟ ਆਫ ਇੰਡੀਆ ਕੋਲ ਚਲੀ ਗਈ। 6300 ਕਰੋੜ ਰੁਪਿਆ ਸਾਡਾ ਖਰਚਾ ਹੋਇਆ ਹੈ। ਇਥੇ ਕਈ ਸੱਜਣਾਂ ਨੇ ਬੋਲਦੇ ਹੋਏ ਕਿਹਾ ਹੈ, ਦੋਸਤਾਂ ਨੇ ਬੋਲਦੇ ਹੋਏ ਕਿਹਾ ਹੈ ਕਿ ਪੇਇੰਗ ਸੈਕਟਰ ਤੋਂ ਨਾਨ ਪੇਇੰਗ ਸੈਕਟਰ ਨੂੰ ਬਿਜਲੀ ਦਿਤੀ ਹੈ। ਅਸੀਂ 9 ਘੰਟੇ ਬਿਜਲੀ ਬੰਦ ਕਰ ਦਿਤੀ ਅਤੇ ਅਸੀਂ ਕਿਹਾ ਕਿ ਪੰਜਾਬ ਦੀ ਇੰਡਸਟਰੀ ਵਿਚ ਇਤਨਾ ਲੌਸ ਹੋ ਗਿਆ ਹੈ ਅਤੇ ਕਮਰਸ਼ੀਅਲ ਲੌਸ ਇਤਨਾ ਹੋ ਗਿਆ ਹੈ, ਸਿਰਫ ਫਸਲ ਨੂੰ ਬਚਾਉਣ ਵਾਸਤੇ। ਅਸੀਂ ਕਿਹਾ ਹੈ ਔਰ ਰਿਪੋਰਟ ਦੇ ਅਧੀਨ ਉਨ੍ਹਾਂ ਦੀ ਕਮੇਟੀ ਅੱਜ ਮੈਨੂੰ ਲੰਚ ਬਰੇਕ ਵਿਚ ਮਿਲ ਕੇ ਗਈ ਹੈ। ਸਾਰੇ ਪੰਜਾਬ ਵਿਚ 2-3 ਦਿਨ ਘੁੰਮ ਕੇ ਅਤੇ ਉਹ ਸਾਡੇ ਨਾਲ ਸਹਿਮਤ ਹਨ ਅਤੇ ਰਿਪੋਰਟ ਦੇਣ ਵਾਸਤੇ ਉਹ ਵਾਪਿਸ ਜਾ ਰਹੇ ਹਨ। ਇਸ ਦੇ ਵਿਚ ਇਹ ਗੱਲ ਕਹਿਣੀ ਕਿ ਪੰਜਾਬ ਦਾ ਮੁੱਖ ਮੰਤਰੀ ਕਹਿ ਰਿਹਾ ਹੈ ਕਿ ਇਥੇ ਤਾਂ ਡਰਾਊਟ ਹੀ ਨਹੀਂ ਹੈ। ਇਹ ਗੁੰਮਰਾਹ ਕਰਨ ਦੀਆਂ ਗੱਲਾਂ ਹੁੰਦੀਆਂ ਹਨ। ਆਪੋਜ਼ੀਸ਼ਨ ਪਾਰਟੀ ਦਾ ਪੂਰਾ ਅਧਿਕਾਰ ਹੁੰਦਾ ਹੈ ਕਿ ਜੋ ਮਰਜ਼ੀ ਕਹਿਣ ਲੇਕਿਨ ਅਸਲੀਅਤ ਕਹੋ ਅਤੇ ਇਹ ਡਿਬੇਟ ਹੁੰਦੀ ਹੈ। ਜੋ ਗੱਲਾਂ ਅਸੀਂ ਕਹਿੰਦੇ ਹਾਂ ਉਸ ਨੂੰ ਟਵਿਸਟ ਕਰਦੇ ਹਨ ਅਤੇ ਬਿਲਕੁਲ ਗਲਤ ਕਰਦੇ ਹਨ। 180 ਡਿਗਰੀ ਦਾ ਜੋ ਇਨ੍ਹਾਂ ਦਾ ਐਟੀਚਿਊਡ ਹੈ, ਉਹ ਬਿਲਕੁਲ ਗਲਤ ਹੈ, ਉਹ

[ਮੁੱਖ ਮੰਤਰੀ]

ਗੁੰਮਰਾਹ ਕਰਨ ਦੀ ਗੱਲ ਹੈ ਅਤੇ ਇਹ ਹੋਣਾ ਨਹੀਂ ਚਾਹੀਦਾ। ਧਰਨਾ ਸਾਨੂੰ ਕਰਨਾ ਪਿਆ ਔਰ ਇਹ ਇਸ ਲਈ ਕਰਨਾ ਪਿਆ ਕਿਉਂਕਿ ਨਾਰਮਲੀ ਇਹ ਕੰਮ ਆਪੋਜੀਸ਼ਨ ਪਾਰਟੀ ਦਾ ਹੁੰਦਾ ਹੈ ਪਰ ਜਦੋਂ ਇਹ ਕੋਈ ਕਦਮ ਚੁੱਕ ਨਹੀਂ ਰਹੇ ਸੀ, ਇਸ ਲਈ ਆਪੋਜ਼ੀਸ਼ਨ ਪਾਰਟੀ ਦਾ ਕੰਮ ਵੀ ਸਾਨੂੰ ਕਰਨਾ ਪਿਆ। ਅੱਜ ਇਹ ਇਥੇ ਬੈਠੇ ਹਨ ਲੇਕਿਨ ਲੀਡਰ ਆਫ ਦੀ ਆਪੋਜੀਸ਼ਨ ਦਾ ਪਤਾ ਨਹੀਂ ਕੀ ਕਹਿੰਦੇ ਹਨ ਜਿਵੇਂ ਕਿ ਪੁਲਿਟੀਕਲ ਅਫੇਅਰਜ਼ ਦੀ ਇਕ ਕਮੇਟੀ ਹੁੰਦੀ ਹੈ। ਐਨ.ਡੀ.ਏ. ਦੀ ਇਹ ਕਮੇਟੀ ਦੇ ਮੈਂਬਰ ਹਨ, ਗੱਠਜੋੜ ਹੈ, ਇਨ੍ਹਾਂ ਦਾ ਮੈਂਬਰ ਉਸ ਵਿਚ ਹੈ। ਪੁਲਿਟੀਕਲ ਸੋਚ ਬਣਦੀ ਹੈ। ਉਨ੍ਹਾਂ ਦਾ ਆਪਣਾ ਜਿਹੜਾ ਪੁਲਿਟੀਕਲ ਪਲਾਨ ਵਗੈਰਾ ਬਨਾਉਣਾ ਹੁੰਦਾ ਹੈ ਔਰ ਦੂਜੇ ਪਾਸੇ ਇਨ੍ਹਾਂ ਦੀ ਇਕ ਪਾਰਟੀ ਦਾ ਮੈਂਬਰ ਕੈਬਨਿਟ ਵਿਚ ਹੈ। ਅਸੀਂ ਇਕ ਡੈਮੋਕਰੇਸੀ ਵਿਚ ਰਹਿੰਦੇ ਹਾਂ ਤੇ ਜਿਹੜਾ ਵੀ ਫੈਸਲਾ ਹੁੰਦਾ ਹੈ, ਪਾਰਲੀਮੈਂਟਰੀ ਡੈਮੋਕਰੇਸੀ ਵਿਚ It is the collective responsibility of the cabinet.

ਅੱਜ ਇਹ ਕਹਿਣ ਕਿ ਮੈਨੂੰ ਨਹੀਂ ਪਤਾ ਜਿਹੜਾ ਇਥੇ ਕੁਝ ਹੋ ਰਿਹਾ ਹੈ ਜਾਂ ਮੈਨੂੰ ਨਹੀਂ ਪਤਾ ਕਿ ਇਥੇ ਕੀ ਕਾਨੂੰਨ ਹੈ, ਇਹ ਕਹਿਣ ਸਾਨੂੰ ਨਹੀਂ ਪਤਾ, ਇਹ ਗਲਤ ਬਾਤ ਹੈ। ਮੈਂ ਇਸ ਲਈ ਦਸਣਾ ਚਾਹੁੰਦਾ ਹਾਂ ਕਿ ਇਥੇ ਇੱਕ ਸੀ.ਏ.ਪੀ.ਸੀ. Commission for Agriculture Prices and Costs ਵਾਜਪਾਈ ਜੀ ਦੀ ਹਕੂਮਤ ਨੇ ਇਕ ਕਮਿਸ਼ਨ ਕੰਸਟੀਚਿਊਟ ਕੀਤਾ। ਉਸ ਕਮੇਟੀ ਨੇ ਸਾਰਾ ਕਾਸਟ ਫੈਕਟਰ, ਐਮ.ਐਸ.ਪੀ. ਦਾ ਜਿਹੜਾ ਕੰਮ ਅੜਿਆ ਹੋਇਆ ਹੈ ਅਤੇ ਇਸ ਦਾ ਅੱਜ ਕੋਈ ਵਾਧਾ ਨਹੀਂ ਕੀਤਾ। ਉਸ ਕਮੇਟੀ ਦੀ ਰਿਕੁਮੈਂਡੇਸ਼ਨ ਦੇ ਅਧੀਨ, ਇਨ੍ਹਾਂ ਨੇ ਕੀਤਾ ਹੈ ਉਹ ਮੈਂ ਇਨ੍ਹਾਂ ਨੂੰ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ ਕਿ ਕੈਬਿਨੇਟ ਨੇ, ਔਰ ਇਨ੍ਹਾਂ ਦੀ ਹਕੂਮਤ ਨੇ ਕੀ ਕੁਝ ਇਥੇ ਕੀਤਾ :—

Report of the High Level Committee on Long Term Grain Policy.

ਪਹਿਲਾਂ ਤਾਂ ਇਨ੍ਹਾਂ ਨੇ ਕਿਹਾ, ਪਤਾ ਨਹੀਂ ਸਹਿਮਤ ਹਨ ਜਾਂ ਨਹੀਂ।

F.C.I. should withdraw from procurement in States like Punjab and Haryana, which should be handled by the State Agencies.

ਸਹਿਮਤ ਹਨ, ਪਤਾ ਨਹੀਂ ਦੂਜਾ ਇਹ ਕਹਿੰਦੇ ਹਨ ਕਿ :—

If States like Punjab and Haryana, where the bulk of procurement is being handled by the State Agencies, there is no reason for this F.C.I. to open any procurement centres.

ਐਫ.ਸੀ.ਆਈ. ਆਪਣਾ ਸੈਂਟਰ ਬੰਦ ਕਰੇ ਅਤੇ ਇਸ ਤੋਂ ਬਾਹਰ ਨਿਕਲੇ। ਤੀਸਰੀ ਗੱਲ.......

For the above reason M.S.P. should not be increased, or even left at the same rate in the present situation.

ਮਤਲਬ ਕਿ ਐਮ ਐਸ.ਪੀ. ਨੂੰ ਘਟਾਉ। ਇਥੇ ਵੀ ਬੱਸ ਨਹੀਂ, ਝੋਨੇ ਦੇ ਭਾਅ ਨੂੰ ਹੋਰ ਥੱਲੇ ਲਿਆਉ। ਇਨ੍ਹਾਂ ਦੀ ਰੀਜ਼ਨਿੰਗ ਇਹ ਹੈ The larger the reduction in M.S.P., the greater the flexibility for food policy. ਕਿਸਾਨਾਂ ਨੂੰ ਰਗੜ ਦਿਉ, ਮਾਰ ਦਿਉ ਪਰ ਆਪਣੀ ਫੂਡ ਪਾਲਿਸੀ ਨੂੰ ਲਾਗੂ ਰੱਖੋ। ਇਹ ਸੌਦੇਬਾਜ਼ ਹਨ। ਇਨ੍ਹਾਂ ਲਈ ਇਹ ਕਰਨਾ ਜ਼ਰੂਰੀ ਹੈ। ਇਹ ਹੁਣ ਬੋਨਸ ਦੀਆਂ ਗੱਲਾਂ ਕਰ ਰਹੇ ਹਨ। And States should not be allowed to offer bonus on M.S.P.

ਇਹ ਇਨ੍ਹਾਂ ਦੀ ਗੌਰਮਿੰਟ ਦੀ ਰਿਪੋਰਟ ਹੈ, ਸਾਡੀ ਨਹੀਂ। ਇਹ ਜਿਹੜੀ ਐਨ.ਡੀ.ਏ. ਗੌਰਮਿੰਟ ਹੈ, ਜਿਸ ਦੇ ਇਹ ਹਿੱਸੇਦਾਰ ਹਨ। ਇਹ ਐਮ.ਐਸ.ਪੀ. ਦੇ ਝਗੜੇ ਦੇ ਬੇਸਿਜ਼ ਹਨ ਅਤੇ ਕੈਬਿਨਟ ਵਿਚ ਪਾਸ ਹੋਏ ਹਨ ਜਿਸ ਕੈਬਿਨਟ ਵਿਚ ਇਨ੍ਹਾਂ ਦਾ ਇਕ ਮੈਂਬਰ ਸੁਖਦੇਵ ਸਿੰਘ ਢੀਂਡਸਾ ਵੀ ਸ਼ਾਮਿਲ ਹੈ। ਇਹ ਸਾਡੇ ਕੋਲੋਂ ਇਸ ਰਿਪੋਰਟ ਦੀਆਂ ਕਾਪੀਆਂ ਲੈ ਸਕਦੇ ਹਨ। ਸਾਡੇ ਕੋਲ ਕਾਪੀਆਂ ਹਨ।

ਫੇਰ, ਸਪੀਕਰ ਸਾਹਿਬ, ਅਸੀਂ ਇਸ ਮੁੱਦੇ ਲਈ ਆਲ ਪਾਰਟੀ ਮੀਟਿੰਗ ਸੱਦੀ। ਉਸਦੇ ਵਿਚ ਅਸੀਂ ਸਾਰਿਆਂ ਨੂੰ ਸੱਦਿਆ ਕਿ ਪੰਜਾਬ ਦਾ ਮਸਲਾ ਹੈ, ਅਸੀਂ ਤਿੰਨੇ ਪਾਰਟੀਆਂ ਨੂੰ ਸੱਦਿਆ। ਹੁਣ ਦੋ ਤਾਂ ਇਥੇ ਬੈਠੀਆਂ ਹਨ, ਸਦਨ ਵਿਚ ਬੈਠੀਆਂ ਹਨ ਤੇ ਇਕ ਪਾਰਟੀ ਪਹਿਲਾਂ ਸੀ, ਹੁਣ ਰਹੀ ਨਹੀਂ। ਇਨ੍ਹਾਂ ਨੇ ਕੀ ਕੀਤਾ ਕਿ ਮੁੱਖ ਮੰਤਰੀ ਨੇ ਆਲ ਪਾਰਟੀ ਮੀਟਿੰਗ 2 ਤਾਰੀਖ ਨੂੰ ਸੱਦੀ ਹੈ, ਇਸ ਲਈ ਅਸੀਂ 1 ਤਾਰੀਖ ਨੂੰ ਮੀਟਿੰਗ ਕਰਾਂਗੇ ਤਾਂਕਿ ਜ਼ਿਆਦਾ ਖਬਰਾਂ ਲੱਗ ਸਕਣ। ਮੁੱਦਾ ਉਹੀ ਸੀ। ਅਸੀਂ 2 ਤਾਰੀਖ ਨੂੰ ਮੀਟਿੰਗ ਕੀਤੀ ਤੇ ਇਹ ਤਿੰਨੇ ਪਾਰਟੀਆਂ ਉਸ ਵਿਚ ਨਹੀਂ ਆਈਆਂ। ਮੀਟਿੰਗ ਵਿਚ ਸਾਰੀਆਂ ਕਿਸਾਨ ਜੱਥੇਬੰਦੀਆਂ ਆਈਆਂ, ਹੋਰ ਪਾਰਟੀਆਂ ਪੰਜਾਬ ਦੀਆਂ ਸ਼ਾਮਲ ਹੋਈਆਂ ਅਤੇ ਅਸੀਂ ਸੰਘਰਸ਼ ਕਮੇਟੀ ਬਣਾਈ ਕਿ ਪੰਜਾਬ ਵਾਸਤੇ ਕੀ ਕਦਮ ਚੁੱਕਣੇ ਹਨ। ਮੈਂ ਇਹ ਤਾਂ ਦੱਸਣਾ ਚਾਹੁੰਦਾ ਹਾਂ ਕਿਉਂਕਿ ਇਹ ਕਹਿੰਦੇ ਹਨ ਕਿ ਕਿਸੇ ਵਾਸਤੇ ਅਸੀਂ ਕੀ ਕੀਤਾ? ਅਸੀਂ ਆਲ ਪਾਰਟੀ ਰੈਜ਼ੋਲਿਊਸ਼ਨ ਪਾਇਆ ਤੇ ਉਸ ਰੈਜ਼ੋਲਿਊਸ਼ਨ ਵਿਚ ਅਸੀਂ ਕਿਹਾ ਕਿ 660 ਰੁਪਏ ਐਮ.ਐਸ.ਪੀ. ਝੋਨੇ ਦੀ ਹੋਣੀ ਚਾਹੀਦੀ ਹੈ। ਕਿਉਂ? ਕਿਉਂਕਿ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੇ ਬੇਸ ਕੱਢਿਆ ਹੋਇਆ ਹੈ ਕਿ ਸਾਰੇ ਖਰਚੇ ਕੱਢ ਕੇ ਕਿਸਾਨ ਦੇ ਟੱਬਰ ਵਾਸਤੇ ਵੀ ਖਰਚਾ ਕੱਢ ਕੇ 560 ਰੁਪਏ ਬਣਦੇ ਸਨ ਤੇ 100 ਰੁਪਏ ਸਪੈਸ਼ਲ ਡਰਾਊਟ ਵਾਸਤੇ, ਕਿਉਂਕਿ ਉਸ ਦੌਰਾਨ ਕਿਸਾਨਾਂ ਨੇ ਡੀਜ਼ਲ ਵਗੈਰਾ ਤੇ ਖਰਚਾ ਕੀਤਾ ਸੀ, ਬੋਨਸ ਦਿਉ। ਫੇਰ ਅਸੀਂ ਐਕਸਪਲੇਨ ਕੀਤਾ ਤੇ ਉਸਦੇ ਵਿਚ ਕਿਸਾਨਾਂ ਦੀਆਂ ਜੱਥੇਬੰਦੀਆਂ ਨਾਲ ਰਲ ਕੇ ਵਿਚਾਰ ਕੀਤਾ ਕਿ ਕਿਉਂ ਇੱਥੇ ਥਿਲੋ ਕਾਸਟ ਤੇ ਝੋਨਾ ਵੇਚ ਕੇ ਅੱਜ ਕਿਸਾਨੀ ਨੂੰ ਏਨਾ ਨੁਕਸਾਨ ਹੋ ਰਿਹਾ ਹੈ। ਅਸੀਂ ਕਿਹਾ ਕਿ ਕੇਂਦਰ ਨੇ 20 ਰੁਪਏ ਵਧਾ ਕੇ ਕਿਰਸਾਨੀ ਨਾਲ ਹਾਸੋਹੀਣੀ ਗੱਲ ਕੀਤੀ ਹੈ ਤੇ ਉਹ 20 ਰੁਪਏ ਵੀ ਹਾਲੇ ਆਏ ਨਹੀਂ। ਗੌਰਮਿੰਟ ਆਫ ਇੰਡੀਆ ਜੋ ਮਰਜ਼ੀ ਕਹੇ, ਲੇਕਿਨ ਇਸ ਚਿੱਠੀ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਗ੍ਰੇਡ 'ਏ' ਅਤੇ

[ਮੁੱਖ ਮੰਤਰੀ]

ਗ੍ਰੇਡ 'ਬੀ' ਕਾਮਨ ਪੈਡੀ ਵਾਸਤੇ ਪ੍ਰਤੀ ਕੁਇੰਟਲ ਵਾਧਾ 20/- ਰੁਪਏ ਹੋਵੇਗਾ। ਪਰ ਉਹ ਪੈਸਾ ਹਾਲੇ ਸਾਨੂੰ ਭੇਜਿਆ ਨਹੀਂ। ਇਹ ਪੈਸਾ ਕਦੋਂ ਆਵੇਗਾ, ਇਹ ਵੀ ਨਹੀਂ ਦੱਸਿਆ। ਫੇਰ ਮੈਂ ਸੋਚਿਆ ਕਿ ਕਿਸਾਨਾਂ ਨੂੰ ਇਹ ਪੈਸਾ ਹੁਣ ਅਸੀਂ ਆਪਣੇ ਪਾਸੋਂ ਦੇ ਦਿੰਦੇ ਹਾਂ ਤੇ ਫੇਰ ਜਦੋਂ ਉਥੋਂ ਆਵੇਗਾ, ਅਸੀਂ ਉਸ ਵਿਚੋਂ ਰੀਇੰਬਰਸ ਕਰ ਲਵਾਂਗੇ। ਪਰ ਇਸ ਗੌਰਮਿੰਟ ਦੀ ਕ੍ਰੇਡੀਬਿਲਟੀ ਦਾ ਹਾਲ ਇੰਨਾ ਮਾੜਾ ਹੈ, ਸਾਬਕਾ ਮੁੱਖ ਮੰਤਰੀ ਅਤੇ ਸਾਬਕਾ ਵਿੱਤ ਮੰਤਰੀ ਨੂੰ ਵੀ ਯਾਦ ਹੋਵੇਗਾ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਥੇ ਸੰਨ 2000 ਵਿਚ ਜਿਹੜੀ ਖਰੀਫ ਹੋਈ ਸੀ, ਝੋਨਾ ਗਿੱਲਾ ਹੋਇਆ ਸੀ। ਹੁਣੇ ਅਵਤਾਰ ਹੈਨਰੀ ਬੋਲਦੇ ਹੋਏ ਦੱਸ ਰਹੇ ਸੀ ਕਿ ਇੱਥੇ ਐਜੀਟੇਸ਼ਨ ਹੋਈ। ਇਨ੍ਹਾਂ ਨੂੰ ਦਿੱਲੀ ਭੱਜਣਾ ਪਿਆ। ਉਥੇ ਜਾ ਕੇ ਪ੍ਰਾਈਮ ਮਨਿਸਟਰ ਨਾਲ ਐਲਾਨ ਕਰ ਦਿੱਤਾ ਕਿ ਪੰਜਾਬ ਨੂੰ 350/- ਕਰੋੜ ਰੁਪਏ ਦੇ ਰਹੇ ਹਨ ਤੇ ਇੱਥੇ ਬਹੁਤ ਤਾੜੀਆਂ ਵੱਜੀਆਂ। 250 ਕਰੋੜ ਦਾ ਤਾਂ ਪਤਾ ਨਹੀਂ ਕਿੱਧਰ ਗਿਆ। ਅੰਤ ਵਿਚ ਐਲਾਨ ਹੋਇਆ ਕਿ ਬੋਨਸ ਦੇਣਾ ਹੈ। ਪ੍ਰਾਈਸ ਜਿਹੜਾ ਇਨਕਰੀਜ਼ ਕਰਨਾ ਹੈ, ਉਸਦੇ ਵਾਸਤੇ 100 ਕਰੋੜ ਰੁਪਿਆ ਦੇਵਾਂਗੇ। 100 ਕਰੋੜ ਰੁਪਏ ਵਿਚੋਂ ਵੀ ਅੱਧਾ ਪੰਜਾਬ ਨੇ ਦੇਣਾ ਸੀ। ਪੰਜਾਬ ਨੇ ਆਪਣਾ ਤਾਂ ਵੰਡ ਦਿੱਤਾ ਪਰ ਕੇਂਦਰ ਦਾ 50 ਕਰੋੜ ਰੁਪਿਆ ਹਾਲੇ ਤੱਕ ਨਹੀਂ ਆਇਆ। ਜਿਥੇ ਇਸ ਕਿਸਮ ਦਾ ਮਾਹੌਲ ਬਣ ਜਾਵੇ, ਮਿਸਟ੍ਰੱਸਟ ਕਰੀਏਟ ਹੋ ਜਾਵੇ, ਅਸੀਂ ਵੀ ਅੱਜ ਆਪਣੇ ਕੋਲੋਂ ਦੇ ਦਈਏ ਤੇ ਉਨ੍ਹਾਂ ਦਾ ਹਿੱਸਾ ਵਾਪਸ ਨਾ ਆਵੇ ਫੇਰ ਤਾਂ ਪੰਜਾਬ ਦਾ ਮਾੜਾ ਹਾਲ ਹੋਰ ਮਾੜਾ ਹੋ ਜਾਵੇਗਾ। ਇਸ ਕਰਕੇ ਅਸੀਂ ਵੇਟ ਕਰਾਂਗੇ ਕਿ ਉਥੋਂ ਕੀ ਆਉਣਾ ਹੈ ਅਤੇ ਕੀ ਨਹੀਂ। ਜਿਥੋਂ ਤੱਕ ਸਾਡੇ ਬੋਨਸ ਦੇਣ ਦਾ ਸਵਾਲ ਹੈ ਜਿਸ ਦੇ ਬਾਰੇ ਅਸੀਂ ਇਲੈਕਸ਼ਨ ਦੌਰਾਨ ਕਮਿਟਮੈਂਟ ਵੀ ਕੀਤੀ ਸੀ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਤਾਂ ਸਾਨੂੰ ਪਤਾ ਸੀ ਕਿ ਸੂਬੇ ਦੀ ਹਾਲਤ ਕੰਗਾਲੀ ਵਾਲੀ ਹੈ ਲੇਕਿਨ ਹਾਲਾਤ ਕੀ ਬਣੇ ਹੋਏ ਹਨ ਅਤੇ ਕਿਸ ਕਿਸਮ ਦੀ ਗੰਭੀਰ ਕੰਗਾਲੀ ਹੈ, ਜਦੋਂ ਅਸੀਂ ਸਰਕਾਰ ਵਿਚ ਆਏ ਤਾਂ ਸਾਨੂੰ ਪਤਾ ਲੱਗਿਆ ਕਿ ਸਾਨੂੰ ਇਸ ਗੱਲ ਦਾ ਠੀਕ ਅੰਦਾਜ਼ਾ ਨਹੀਂ ਸੀ ਕਿਉਂਕਿ ਇਸ ਦੇ ਅੰਕੜੇ ਉਸ ਵੇਲੇ ਸਾਡੇ ਪਾਸ ਨਹੀਂ ਸਨ। ਇਸ ਗੱਲ ਦੀ ਗੰਭੀਰਤਾ ਦਾ ਸਾਨੂੰ ਬਾਅਦ ਵਿਚ ਪਤਾ ਲੱਗਿਆ। ਕੈਪਟਨ ਕੰਵਲਜੀਤ ਸਿੰਘ ਜੀ, ਮੇਰੀ ਗੱਲ ਸੁਣ ਕੇ ਜਾਣਾ ਕਿਉਂਕਿ ਇਹ ਤੁਹਾਡਾ ਹੀ ਕੰਮ ਹੈ। ਜਿਹੜਾ ਮੈਂ ਤੁਹਾਨੂੰ ਦੱਸਣ ਲੱਗਾ ਹਾਂ। ਅੱਜ ਤਕਰੀਬਨ 52,000 ਕਰੋੜ ਰੁਪਏ ਦਾ ਕਰਜ਼ਾ ਸਾਡੀ ਸਟੇਟ ਤੇ ਹੈ। ਤਕਰੀਬਨ 32,000 ਕਰੋੜ ਰੁਪਏ ਦਾ ਸਟੇਟ ਡੈਬਟ ਹੈ ਔਰ ਤਕਰੀਬਨ 20 ਹਜ਼ਾਰ ਕਰੋੜ ਰੁਪਏ ਦਾ ਡੈਬਟ ਪੀ.ਐਸ.ਯੂਜ. ਦਾ ਹੈ, ਜਿਨ੍ਹਾਂ ਵਿਚ ਪੰਜਾਬ ਦੀ ਸਰਕਾਰ ਨੇ ਕਰਜ਼ੇ ਲਈ ਗਰੰਟੀ ਦਿੱਤੀ ਹੋਈ ਹੈ। ਇਸ ਤਰ੍ਹਾਂ ਨਾਲ ਇਹ 52,000 ਕਰੋੜ ਰੁਪਏ ਦਾ ਸਾਡੇ ਸੂਬੇ ਸਿਰ ਕਰਜ਼ਾ ਹੈ। ਰੈਵੇਨਿਊ ਐਕਸਪੈਂਡੀਚਰ ਦੀ ਹਾਲਤ ਇਹ ਹੈ ਕਿ ਸਾਡਾ ਐਤਕੀਂ ਦਾ ਬਜਟ 35,000 ਕਰੋੜ ਰੁਪਏ ਦਾ ਡੈਫੀਸਿਟ ਦਾ ਹੈ। ਇਲੈਕਟਰੀਸਿਟੀ ਬੋਰਡ ਦਾ 5,000 ਕਰੋੜ ਰੁਪਿਆ ਇਨ੍ਹਾਂ ਨੇ ਉਧਾਰ ਲੈ ਲਿਆ। ਉਨ੍ਹਾਂ ਦਾ ਅਸੀਂ 1200 ਕਰੋੜ ਰੁਪਿਆ ਦੇ ਰਹੇ ਹਾਂ ਕਿਉਂਕਿ ਇਸ ਦਾ ਮੋਰੀਟੋਰੀਅਮ ਪੀਰੀਅਡ ਖਤਮ ਹੋ ਚੁੱਕਾ ਹੈ। ਇਸ ਤੋਂ ਇਲਾਵਾ ਕਿਸਾਨਾਂ ਨੂੰ ਰੋਜ਼ਾਨਾ 10 ਘੰਟੇ ਬਿਜਲੀ ਦੇਣ ਵਾਸਤੇ ਸਾਨੂੰ ਹਰ ਮਹੀਨੇ ਹਰੇਕ ਮਹਿਕਮੇ ਵਿਚੋਂ ਸਾਨੂੰ ਜਿਹੜਾ ਵੀ ਬੈਲੰਸ ਅਮਾਊਂਟ ਮਿਲਦਾ ਸੀ, ਉਹ ਵਾਪਸ ਲੈਣਾ ਪਿਆ ਤਾਂ ਕਿ ਸਾਡੀ ਫਸਲ ਸਿਰੇ ਲੱਗ ਜਾਵੇ। 10 ਮੈਗਾਵਾਟ ਬਿਜਲੀ ਸਾਨੂੰ ਛੱਤੀਸਗੜ੍ਹ ਤੋਂ ਖਰੀਦਣੀ ਪਈ। ਇਸੇ ਤਰ੍ਹਾਂ ਉੜੀਸਾ ਅਤੇ ਨੈਸ਼ਨਲ ਗਰਿਡ ਵਗੈਰਾ ਤੋਂ

ਜਿਥੋਂ ਵੀ ਸਾਨੂੰ ਬਿਜਲੀ ਮਿਲੀ, ਉਹ ਅਸੀਂ ਲਈ। ਫਸਲ ਨੂੰ ਸਿਰੇ ਲਾਉਣ ਵਾਸਤੇ ਸਾਨੂੰ ਆਪਣੀ ਇੰਡਸਟਰੀ ਦੀ ਬਿਜਲੀ ਤੇ ਵੀ ਕੱਟ ਲਾਉਣੀ ਪਈ। ਅਸੀਂ ਆਪਣੇ ਤੌਰ ਤੇ ਪੂਰੀ ਕੋਸ਼ਿਸ਼ ਕੀਤੀ ਕਿ ਅਸੀਂ ਪੰਜਾਬ ਦੀ ਫਸਲ ਨੂੰ ਬਚਾਈਏ ਅਤੇ ਵਾਹਿਗੁਰੂ ਦੀ ਕ੍ਰਿਪਾ ਨਾਲ ਅਸੀਂ ਇਸ ਵਿਚ ਕਾਮਯਾਬ ਹੋਏ ਹਾਂ। ਵਿੱਤ ਮੰਤਰੀ ਸਾਹਿਬ ਅੰਕੜੇ ਲਿਆ ਕੇ ਦੱਸ ਰਹੇ ਸਨ ਕਿ ਕਿੰਨੇ ਸੋਹਣੇ ਤਰੀਕੇ ਨਾਲ ਪਰਚੇਜ਼ ਚੱਲ ਰਹੀ ਹੈ। ਕਿਸੇ ਨੇ ਵੀ ਚੂੰ ਨਹੀਂ ਕੀਤੀ ਕਿ ਸਾਨੂੰ ਕੋਈ ਤਕਲੀਫ ਹੈ। ਫੂਡ ਮਹਿਕਮਿਆਂ ਮਾਰਕਫੈਡ ਵਗੈਰਾ ਨੇ ਬੜੀ ਹਿੰਮਤ ਕੀਤੀ ਹੈ ਅਤੇ ਬੜੀ ਚੰਗੀ ਤਰ੍ਹਾਂ ਨਾਲ ਕੰਮ ਚੱਲ ਰਿਹਾ ਹੈ। ਲੁਧਿਆਣਾ ਮੰਡੀ ਵਿਚ ਮੈਂ ਕੱਲ੍ਹ ਗਿਆ ਸੀ। ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸੰਨ 2001 ਵਿਚ 7.6% ਝੋਨਾ ਐਮ.ਐਸ.ਪੀ. ਤੋਂ ਥੱਲੇ ਵਿੱਕਿਆ ਸੀ। ਇਸ ਸਾਲ ਇਹ ਕੇਵਲ 1.4% ਚੱਲ ਰਿਹਾ ਹੈ ਅਤੇ ਉਹ ਵੀ ਆਈ.ਆਰ.8 ਵੈਰਾਇਟੀ ਦਾ ਹੈ। ਕਿਉਂਕਿ ਇਸ ਦੇ ਵਿਕਣ ਵਿਚ ਕੁਝ ਪ੍ਰਾਬਲਮ ਆਉਂਦੀ ਹੈ। 2001 ਵਿਚ ਐਮ.ਐਸ.ਪੀ. ਤੋਂ ਵਧ ਕੇ ਜਿਹੜਾ ਝੋਨਾ ਵਿਕਿਆ ਸੀ, ਉਹ 1.5% ਸੀ ਜਿਹੜਾ ਕਿ ਐਤਕੀਂ 6.5% ਚੱਲ ਰਿਹਾ ਹੈ। ਪਹਿਲਾਂ ਨਾਲੋਂ ਉਲਟਾ ਕੰਮ ਹੋ ਰਿਹਾ ਹੈ। ਇਹ ਤਾਂ ਸਾਡੇ ਵੱਸ ਦੀ ਗੱਲ ਹੈ ਜੋ ਅਸੀਂ ਕਰ ਸਕਦੇ ਹਾਂ ਲੇਕਿਨ ਜਿਥੋਂ ਤੱਕ ਸੈਂਟਰ ਨੂੰ ਮਨਾਉਣ ਦੀ ਗੱਲ ਹੈ, ਉਹ ਸਾਰੇ ਪੰਜਾਬ ਨੂੰ ਮਿਲ ਕੇ ਮਨਾਉਣਾ ਚਾਹੀਦਾ ਹੈ ਅਤੇ ਉਸ ਦੇ ਵਿਚ ਆਪੋਜ਼ੀਸ਼ਨ ਵਾਲਿਆਂ ਨੂੰ ਵੀ ਹਿੱਸਾ ਪਾਉਣਾ ਚਾਹੀਦਾ ਹੈ। ਜੇ ਇਹ ਇਸ ਮਾਮਲੇ ਵਿਚ ਹਿੱਸਾ ਨਹੀਂ ਪਾਉਣਗੇ ਤਾਂ ਫਿਰ ਸਾਰੇ ਲੋਕ ਸਮਝਣਗੇ ਕਿ ਇਹ ਪੰਜਾਬ ਦੇ ਕਿਸਾਨਾਂ ਦੇ ਨਾਲ ਨਹੀਂ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਆਪਣੇ ਆਪ ਸੋਚ ਕੇ ਆਲ ਪਾਰਟੀ ਡੈਲੀਗੇਸ਼ਨ ਵਿਚ ਹਿੱਸਾ ਪਾਉਣਾ ਚਾਹੀਦਾ ਸੀ ਪ੍ਰੰਤੂ ਇਨ੍ਹਾਂ ਨੇ ਜੇ ਉਸ ਵੇਲੇ ਹਿੱਸਾ ਨਹੀਂ ਪਾਇਆ ਤਾਂ ਘੱਟੋ ਘੱਟ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਾਉਣ ਵਿਚ ਤਾਂ ਹਿੱਸਾ ਪਾਉਣ।

ਇਥੇ ਸਰਦਾਰ ਬੀਰ ਦਵਿੰਦਰ ਸਿੰਘ ਨੇ ਬੋਲਦੇ ਹੋਏ ਕੇਨ ਏਰੀਅਰਜ਼ ਦੀ ਗੱਲ ਕੀਤੀ ਹੈ। ਇਹ ਕੇਨ ਏਰੀਅਰਜ਼ ਕਿਉਂ ਹਨ ? 80 ਕਰੋੜ ਰੁਪਿਆ ਅਸੀਂ ਕਿਸਾਨਾਂ ਨੂੰ ਉਨ੍ਹਾਂ ਦੇ ਗੰਨੇ ਦੀ ਕੀਮਤ ਦਾ ਦੇਣਾ ਹੈ ਅਤੇ ਰੱਫਲੀ 3 ਲੱਖ 37 ਹਜ਼ਾਰ ਟਨ ਚੀਨੀ ਅੱਜ ਸਾਡੇ ਗੁਦਾਮਾਂ ਵਿਚ ਪਈ ਹੈ। ਇਸ ਦੀ ਵੈਲਿਊ 423 ਕਰੋੜ ਰੁਪਏ ਬਣਦੀ ਹੈ। ਇਸ ਸਿਲਸਿਲੇ ਵਿਚ ਮੈਂ ਤਿੰਨ ਵਾਰ ਫੂਡ ਮਨਿਸਟਰ ਆਫ ਇੰਡੀਆ ਨੂੰ ਆਪ ਮਿਲਿਆਂ ਹਾਂ। ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਸਾਨੂੰ ਇਜਾਜ਼ਤ ਦੇ ਦਿਓ ਕਿ ਅਸੀਂ 80 ਕਰੋੜ ਰੁਪਏ ਦੀ ਚੀਨੀ ਵੇਚ ਕੇ ਉਹ ਪੈਸਾ ਕਿਸਾਨਾਂ ਨੂੰ ਦੇ ਦੇਈਏ। ਮੈਂ ਕੱਲ੍ਹ ਚੂੰਨੀ ਮਛਲੀ ਹੋ ਕੇ ਪਟਿਆਲੇ ਜਾ ਰਿਹਾ ਸੀ। ਮੈਂ ਦੇਖਿਆ ਕਿ ਘਲਾੜੀਆਂ ਚੱਲ ਪਈਆਂ ਹਨ ਅਤੇ ਮਿੱਲਾਂ ਚੱਲਣ ਵਾਸਤੇ ਤਿਆਰ ਪਈਆਂ ਹਨ। ਸਾਡੇ ਕੋਲ ਚੀਨੀ ਦੇ ਗੋਡਾਊਨਜ਼ ਭਰੇ ਪਏ ਹਨ ਲੇਕਿਨ ਸੈਂਟਰ ਨੂੰ ਪੰਜਾਬ ਦਾ ਕੋਈ ਫਿਕਰ ਹੀ ਨਹੀਂ ਕਿ ਪੰਜਾਬ ਕਿਧਰ ਜਾ ਰਿਹਾ ਹੈ ਜਾਂ ਸਾਡਾ ਸ਼ੂਗਰ ਕੇਨ ਕਿੱਥੇ ਜਾ ਰਿਹਾ ਹੈ। ਇਹ ਡਾਈਵਰਸੀਫਿਕੇਸ਼ਨ ਦੀ ਸਾਡੀ ਇਕ ਮੇਜਰ ਕਰਾਪ ਹੈ। ਅਗਰ ਇਹੀ ਹਾਲ ਹੁੰਦਾ ਰਿਹਾ ਤਾਂ ਸਾਡਾ ਕਿਸਾਨ ਕਿੱਧਰ ਜਾਵੇਗਾ। ਚੀਨੀ ਪਈ ਹੈ ਲੇਕਿਨ ਕਿਸਾਨ ਨੂੰ ਦੇਣ ਵਾਸਤੇ ਸਾੜੇ ਕੋਲ ਪੈਸਾ ਨਹੀਂ ਹੈ। ਅਸੀਂ ਸੈਂਟਰ ਨੂੰ ਕਿਹਾ ਕਿ ਸਾਨੂੰ ਇਜਾਜ਼ਤ ਦੇ ਦਿਓ ਕਿ ਅਸੀਂ ਚੀਨੀ ਵੇਚ ਦੇਈਏ ਅਤੇ ਪੈਸਾ ਕਿਸਾਨਾਂ ਨੂੰ ਦੇ ਦੇਈਏ ਲੇਕਿਨ ਸਾਡੀ ਇਹ ਗੱਲ ਵੀ ਨਹੀਂ ਮੰਨੀ ਗਈ। ਇਥੇ ਵੀ ਸਿਆਸਤ ਵਾੜ ਲਈ ਹੈ। ਸਰਦਾਰ ਲਾਲ ਸਿੰਘ ਕਹਿ ਰਹੇ

[ਮੁੱਖ ਮੰਤਰੀ]

ਸਨ, ਇਨ੍ਹਾਂ ਨੇ ਇਕ ਹਿੰਟ ਦਿੱਤਾ ਸੀ ਲੇਕਿਨ ਮੈਂ ਸਿੱਧਾ ਹੀ ਕਹਿ ਦਿੰਦਾ ਹਾਂ। ਇਨ੍ਹਾਂ ਨੇ ਕਿਹਾ ਸੀ ਕਿ ਅੱਜ ਕਿਸਾਨ ਵਿਚਾਰੇ ਧਰਨੇ ਮਾਰ ਰਹੇ ਹਨ ਕਿ ਸਾਨੂੰ ਝੋਨੇ ਦਾ ਠੀਕ ਭਾਅ ਨਹੀਂ ਮਿਲ ਰਿਹਾ ਅਤੇ ਭਾਅ 200/-ਰੁਪਿਆ ਡਾਊਨ ਜਾ ਰਿਹਾ ਹੈ ਲੇਕਿਨ ਇਥੋਂ ਦੇ ਆਪੋਜ਼ੀਸ਼ਨ ਦੇ ਕੁਝ ਮਹਾਂਰਥੀ ਸਾਡੇ ਡੈਲੀਗੇਸ਼ਨ ਦੇ ਮਿਲਣ ਤੋਂ ਪਹਿਲਾਂ ਹੀ ਦਿੱਲੀ ਜਾ ਆਏ ਅਤੇ ਕਹਿ ਆਏ ਕਿ ਹਾਲੇ ਭਾਅ ਅਨਾਊਂਸ ਕਰਨ ਦੀ ਕੀ ਲੋੜ ਹੈ, ਥੋੜ੍ਹੀ ਦੇਰ ਹੋਰ ਰਹਿਣ ਦਿਓ ਅਤੇ ਸਾਨੂੰ ਕਾਂਗਰਸ ਨੂੰ ਥੋੜ੍ਹਾ ਹੋਰ ਜ਼ਲੀਲ ਕਰ ਲੈਣ ਦਿਓ। ਇਸ ਨਾਲ ਮੇਰਾ ਤਾਂ ਕੋਈ ਨੁਕਸਾਨ ਨਹੀਂ ਹੋਣਾ, ਚੌਧਰੀ ਸਾਹਿਬ ਦਾ ਨਹੀਂ ਹੋਣਾ, ਸਰਦਾਰ ਲਾਲ ਸਿੰਘ ਦਾ ਕੋਈ ਨੁਕਸਾਨ ਨਹੀਂ ਹੋਣਾ। ਨੁਕਸਾਨ ਕਿਸ ਦਾ ਹੋਣਾ ਹੈ? ਨੁਕਸਾਨ ਹੋਣਾ ਹੈ ਗਰੀਬ ਕਿਸਾਨ ਦਾ। ਉਸ ਗਰੀਬ ਕਿਸਾਨ ਦਾ ਨੁਕਸਾਨ ਹੋਣਾ ਹੈ ਜਿਹੜਾ ਇਕ ਕਿੱਲੇ, ਅੱਧੇ ਕਿੱਲੇ ਜਾਂ ਡੇਢ ਕਿੱਲੇ ਜ਼ਮੀਨ ਦਾ ਮਾਲਕ ਹੈ, ਛੋਟਾ ਜ਼ਿਮੀਂਦਾਰ ਹੈ ਪਰ ਉਸਦੇ ਬਾਰੇ ਇਨ੍ਹਾਂ ਨੇ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਕੁਝ ਸੋਚਣਾ ਨਹੀਂ। ਹਰ ਗੱਲ ਵਿੱਚ ਸਿਆਸਤ। ਮੈਂ ਤਾਂ ਹੈਰਾਨ ਹਾਂ ਕਿ ਇਸ ਤਰ੍ਹਾਂ ਕਿਵੇਂ ਚੱਲੇਗਾ? ਗਰੀਬ ਕਿਸਾਨ ਆਪਣਾ ਗੁਜ਼ਾਰਾ ਕਿਵੇਂ ਕਰਨਗੇ? ਗਰੀਬ ਕਿੱਥੇ ਜਾਣਗੇ? ਹੁਣ ਜਦੋਂ ਕਿ ਜ਼ਮੀਨਾਂ ਘੱਟ ਰਹੀਆਂ ਹਨ ਜਿਵੇਂ-ਜਿਵੇਂ ਪਰਿਵਾਰ ਵੱਡੇ ਹੁੰਦੇ ਜਾ ਰਹੇ ਹਨ, ਵੱਧਦੇ ਜਾ ਰਹੇ ਹਨ, ਜ਼ਮੀਨਾਂ ਘਟਦੀਆਂ ਜਾ ਰਹੀਆਂ ਹਨ ਉਨ੍ਹਾਂ ਦੇ ਬਾਰੇ ਸਾਨੂੰ ਇਕੱਠੇ ਹੋ ਕੇ ਸੋਚਣਾ ਚਾਹੀਦਾ ਹੈ ਕਿ ਜਿਹੜੇ ਗਰੀਬ ਕਿਸਾਨ ਹਨ ਉਨ੍ਹਾਂ ਵਾਸਤੇ ਕੁਝ ਕੀਤਾ ਜਾਵੇ। ਲੇਕਿਨ ਅਸਲੀਅਤ ਇਹ ਹੈ ਕਿ ਉਨ੍ਹਾਂ ਬਾਰੇ ਕੋਈ ਸੋਚ ਨਹੀਂ ਰਿਹਾ। ਆਪੋਜ਼ੀਸ਼ਨ ਦਾ ਇਕ ਮੈਂਬਰ (ਸਰਦਾਰ ਮਨਪ੍ਰੀਤ ਸਿੰਘ ਵੱਲ ਇਸ਼ਾਰਾ) ਬੋਲਦੇ ਹੋਏ ਆਪਣੀ ਤਾਂ ਸ਼ਲਾਘਾ ਕਰ ਗਿਆ ਔਰ ਸਾਡੇ ਤੇ ਦੋਸ਼ ਲਾ ਗਿਆ। ਸਪੀਕਰ ਸਾਹਿਬ, ਦੁੱਖ ਦੀ ਗੱਲ ਤਾਂ ਇਹ ਹੈ ਕਿ ਜੇਕਰ ਸਾਰਾ ਸਿਸਟਮ ਇਸੇ ਤਰ੍ਹਾਂ ਹੀ ਚਲਦਾ ਰਿਹਾ ਤਾਂ ਕੱਲ੍ਹ ਨੂੰ ਗਰੀਬ ਲੋਕਾਂ ਦਾ, ਗਰੀਬ ਜ਼ਿਮੀਂਦਾਰਾਂ, ਕਿਸਾਨਾਂ ਦਾ ਕੀ ਬਣੇਗਾ? ਅਸੀਂ ਸੋਚ ਰਹੇ ਹਾਂ ਕਿ ਅਗਰ ਯੂਨੀਅਨ ਗੌਰਮਿੰਟ ਕੁਝ ਨਹੀਂ ਕਰਦੀ ਤਾਂ ਫਿਰ ਅਸੀਂ ਆਪਣੇ ਕੋਆਪ੍ਰੇਟਿਵ ਮਹਿਕਮੇ ਦੇ ਵਿੱਚ ਕੁਝ ਕਰਾਂਗੇ। ਅਸੀਂ ਚਾਹੇ ਉਨ੍ਹਾਂ ਵਿਚਾਰਿਆਂ ਨੂੰ ਕੁਝ ਐਡਵਾਂਸ ਦੇਣ ਦਾ ਪ੍ਰਬੰਧ ਕਰੀਏ ਤਾਂ ਕਿ ਉਹ ਆਪਣੀ ਨਵੀਂ ਕਰਾਪ ਬੀਜ ਲੈਣ। ਅੱਜ ਇਹ ਕਹਿੰਦੇ ਹਨ ਕਿ 5 ਹਜ਼ਾਰ ਰੁਪਏ ਏਕੜ ਮਗਰ ਦੇ ਦਿਓ। ਮੈਨੂੰ ਤਾਂ ਪਤਾ ਨਹੀਂ ਇਹ ਕਿੱਥੋਂ ਕੀ ਹਿਸਾਬ ਕਿਤਾਬ ਕਰ ਦਿੰਦੇ ਹਨ ਅਤੇ ਕਹਿ ਦਿੰਦੇ ਹਨ ਕਿ ਜੀ ਇੰਨਾ ਦੇ ਦਿਓ ਜਾਂ ਫਿਰ ਇਹ ਕੇਵਲ ਜਜ਼ਬਾਤ ਦੇ ਨਾਲ ਹੀ ਗੱਲਾਂ ਕਰਦੇ ਹਨ। ਮੈਂ, ਸਪੀਕਰ ਸਾਹਿਬ, ਦੱਸਦਾ ਹਾਂ ਕਿ ਪੰਜ ਹਜ਼ਾਰ ਰੁਪਏ ਏਕੜ ਦੇ ਹਿਸਾਬ ਨਾਲ ਇਹ ਤਕਰੀਬਨ 2,700 ਕਰੋੜ ਰੁਪਏ ਦਾ ਬੋਝ ਬਣ ਜਾਂਦਾ ਹੈ। ਹੁਣ ਇਹ ਦੱਸਣ ਕਿ ਇੰਨੇ ਪੈਸੇ ਕਿਥੋਂ ਲਿਆਈਏ। ਇਹ ਆਪਣੇ ਵੇਲੇ ਤਾਂ ਸਾਲ 2000 ਵਿਚ 50 ਕਰੋੜ ਰੁਪਏ ਨਹੀਂ ਲਿਆ ਸਕੇ ਔਰ ਸਾਨੂੰ ਇਹ ਕਹਿੰਦੇ ਹਨ ਕਿ ਜੀ ਤੁਸੀਂ ਚੋਣਾਂ ਵੇਲੇ ਲੋਕਾਂ ਨਾਲ ਆਹ-ਆਹ ਵਾਅਦੇ ਕੀਤੇ। ਠੀਕ ਹੈ, ਅਸੀਂ ਵਾਅਦੇ ਕੀਤੇ ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਆਉਂਦੇ ਸਾਰ ਹੀ ਸਾਰਾ ਕੁਝ ਦੇਣ ਲੱਗ ਜਾਵਾਂਗੇ। ਜਦੋਂ ਸਾਨੂੰ ਪੰਜਾਬ ਦੀ ਵਿੱਤੀ ਹਾਲਤ ਠੀਕ ਲੱਗੇਗੀ, ਜਿਹੜੀ ਕਿ ਇਸ ਵੇਲੇ ਠੀਕ ਨਹੀਂ ਹੈ, ਜਦੋਂ ਸਾਨੂੰ ਇਹ ਉਪਰ ਵਾਲੇ, ਕੇਂਦਰ ਵਾਲੇ ਆਨਰ ਕਰਨਗੇ, ਅਸੀਂ ਲੋਕਾਂ ਨੂੰ ਦੇਵਾਂਗੇ। ਅਸੀਂ ਲੋਕਾਂ ਨੂੰ ਕਿਹਾ ਹੈ ਕਿ ਪਲੀਜ਼ ਤੁਸੀਂ ਸਾਡੇ ਨਾਲ ਬੀਅਰ ਕਰੋ, ਇਸ ਵੇਲੇ ਸਾਡੇ ਕੋਲ ਅਜਿਹੀ ਗੁੰਜ਼ਾਇਸ਼ ਨਹੀਂ ਹੈ। ਸਪੀਕਰ ਸਾਹਿਬ, ਜੇਕਰ ਪੰਜਾਬ ਅੱਜ ਕੰਗਾਲ

ਹੋਇਆ ਹੈ ਤਾਂ ਇਹ ਇਨ੍ਹਾਂ ਦੀ ਮਿਹਰਬਾਨੀ ਕਰਕੇ ਹੋਇਆ ਹੈ। ਅੱਜ ਗਰੀਬ ਹੋਰ ਔਖਾ ਹੈ। ਅਸੀਂ ਬੋਨਸ ਦੇਵਾਂਗੇ, ਇਸ ਸਾਲ ਵਿੱਚ ਵੀ ਦੇਵਾਂਗੇ, ਸਾਨੂੰ ਦੇਣਾ ਹੀ ਪਵੇਗਾ। ਕਿਉਂਕਿ ਪੈਸਾ ਦੇਣ ਵਾਲਾ 321 ਕਰੋੜ ਰੁਪਿਆ ਹੈ ਔਰ ਇਸ ਦਾ ਮਤਲਬ ਇਹ ਹੈ ਕਿ 107 ਕਰੋੜ ਰੁਪਿਆ ਹੁਣ ਅਸੀਂ ਦੇਣਾ ਹੈ, 107 ਕਰੋੜ ਰੁਪਿਆ ਅਸੀਂ ਅਪ੍ਰੈਲ ਵਿੱਚ ਦੇਣਾ ਹੈ ਅਤੇ ਬਾਕੀ ਦਾ ਇਸ ਤੋਂ ਅੱਗੇ ਅਸੀਂ ਦੇਵਾਂਗੇ, ਜਿਹੜਾ ਸੈਂਟਰਲ ਗੌਰਮਿੰਟ ਨੇ 20 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਬੋਨਸ ਅਨਾਊਂਸ ਕੀਤਾ ਹੈ, ਪਤਾ ਨਹੀਂ ਉਹ ਸਾਡੇ ਕੋਲ ਕਦੋਂ ਆਏਗਾ। ਅਸੀਂ ਇਨ੍ਹਾਂ ਵਾਂਗ ਬਿਲਕੁਲ ਨਹੀਂ ਕਰਦੇ ਕਿ 3,500 ਕਰੋੜ ਰੁਪਏ ਦਾ ਬਿਆਨ ਦੇ ਦਿੱਤਾ ਪਰ ਇੰਪਲੀਮੈਂਟੇਸ਼ਨ ਬਿਲਕੁਲ ਨਹੀਂ। ਮੈਂ ਕਈ ਵਾਰ ਪਹਿਲਾਂ ਵੀ ਕਿਹਾ ਕਿ ਇਨ੍ਹਾਂ ਨੇ ਅਨੰਦਪੁਰ ਸਾਹਿਬ ਖਾਲਸਾ ਹੈਰੀਟੇਜ ਕੰਪਲੈਕਸ ਬਣਾਉਣਾ ਸ਼ੁਰੂ ਕੀਤਾ, ਉਸਦੀ ਟੋਟਲ ਕਾਸਟ 200 ਕਰੋੜ ਰੁਪਏ ਸੀ, ਉਸ ਤੇ ਇਨ੍ਹਾਂ ਨੇ 54 ਕਰੋੜ ਰੁਪਏ ਲਗਾ ਕੇ ਉਸਨੂੰ ਵੀ ਅੱਧ-ਵਿਚਾਲੇ ਹੀ ਰਹਿਣ ਦਿੱਤਾ। ਇਹ ਹਮੇਸ਼ਾ ਹੀ ਇਸੇ ਤਰ੍ਹਾਂ ਕਰਦੇ ਹਨ। ਜਦੋਂ ਇਹ ਕੋਈ ਪਾਲਿਸੀ ਬਣਾਉਂਦੇ ਹਨ ਤਾਂ ਇਨ੍ਹਾਂ ਨੂੰ ਪਤਾ ਨਹੀਂ ਹੁੰਦਾ ਕਿ ਇੰਨਾ ਪੈਸਾ ਕਿੱਥੋਂ ਆਵੇਗਾ, ਇਹ ਪੈਸਾ ਲੈਣਾ ਕਿਥੋਂ ਹੈ? ਕਿਵੇਂ ਪੈਸਾ ਇਕੱਠਾ ਕਰਨਾ ਹੈ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਜਦੋਂ ਵੀ ਇਹ ਕੋਈ ਕੰਮ ਸ਼ੁਰੂ ਕਰਦੇ ਹਨ ਤਾਂ ਇਹ ਕੋਈ ਜ਼ਿੰਮੇਵਾਰੀ ਨਾਲ ਨਹੀਂ ਕਰਦੇ। ਕੋਈ ਇਹ ਪ੍ਰਬੰਧ ਨਹੀਂ ਕਰਦੇ ਔਰ ਨਾ ਹੀ ਪ੍ਰਬੰਧ ਦੀ ਇਨ੍ਹਾਂ ਦੀ ਕੋਈ ਸੋਚ ਹੁੰਦੀ ਹੈ ਕਿ ਇਹ ਕੰਮ ਕਿਵੇਂ ਹੋਵੇਗਾ ਤਾਂ ਹੀ ਸਾਨੂੰ ਅੱਜ ਕੋਈ ਚੀਜ਼ ਦੀ ਅਨਾਊਂਸਮੈਂਟ ਕਰਨ ਵੇਲੇ ਹਿਚਕਚਾਹਟ ਹੈ ਕਿਉਂਕਿ ਅਸੀਂ ਹਰ ਕੰਮ ਪਲਾਨਡ ਤਰੀਕੇ ਨਾਲ ਕਰਨਾ ਚਾਹੁੰਦੇ ਹਾਂ। ਮੈਂ ਸਮਝਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਸਾਨੂੰ ਆਨਰ ਕਰੇ ਜਿਹੜਾ ਉਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਵਾਸਤੇ ਕਿਹਾ ਤਾਂ ਕਿ ਅਸੀਂ ਉਹ ਰਿਆਇਤਾਂ, ਓਹ ਫਾਇਦੇ ਕਿਸਾਨਾਂ ਨੂੰ ਦੇ ਸਕੀਏ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਇਕ ਗੱਲ ਮੈਂ ਹੋਰ ਡਾਈਵਰਸੀਫਿਕੇਸ਼ਨ ਬਾਰੇ ਕਹਿਣਾ ਚਾਹੁੰਦਾ ਸੀ। ਇਸ ਤੋਂ ਬਗੈਰ ਪੰਜਾਬ ਬਚ ਨਹੀਂ ਸਕਦਾ। ਇਹ ਗੱਲ ਬੜੀ ਸਪੱਸ਼ਟ ਹੈ। ਸਾਡੇ 24 ਫ਼ੀਸਦੀ ਲੋਕ ਚਾਰ ਕਿੱਲੇ ਤੋਂ ਘੱਟ ਜ਼ਮੀਨਾਂ ਦੇ ਮਾਲਕ ਹਨ। ਉਸ ਜ਼ਮੀਨ ਵਿੱਚੋਂ ਤੁਸੀਂ ਪੂਰੀ ਮਿਹਨਤ ਕਰਕੇ 35 ਕੁਇੰਟਲ ਦੀ ਬਜਾਏ 40 ਕੁਇੰਟਲ ਕਣਕ ਕੱਢ ਲਓ, ਜਿੰਨੀ ਮਰਜ਼ੀ ਕੱਢ ਲਓ ਅੰਤ ਵਿੱਚ ਜੋ ਭਾਅ ਮਿਲੇਗਾ, ਜੋ ਇਨ੍ਹਾਂ ਦੀ ਸੋਚ ਹੈ, ਐਨ.ਡੀ.ਏ. ਸਰਕਾਰ ਕਦੇ ਵੀ ਭਾਅ ਨਹੀਂ ਵਧਾਉਣ ਲੱਗੀ ਜਦੋਂ ਕਿ ਫਸਲਾਂ ਤੇ ਖਰਚਾ ਦਿਨ-ਬ-ਦਿਨ ਵਧਦਾ ਜਾ ਰਿਹਾ ਹੈ। ਇਨਪੁੱਟਸ ਕਾਸਟ ਵਧੇਗੀ। ਕਿਸਾਨਾਂ ਨੂੰ ਹੁਣ ਨਵੀਆਂ ਫਸਲਾਂ ਲਾਉਣੀਆਂ ਪੈਣਗੀਆਂ ਜਿਸ ਦੇ ਰਾਹੀਂ ਭਾਅ ਤੇ ਉਨ੍ਹਾਂ ਦਾ ਆਪਣਾ ਕੰਟਰੋਲ ਹੋਵੇ ਅਤੇ ਉਸ ਰਾਹੀਂ ਕਿਸਾਨਾਂ ਦੀ ਆਮਦਨ ਵਧੇ। ਇਜ਼ਰਾਈਲ ਵਿੱਚ, ਜਾਪਾਨ ਵਿੱਚ ਅਜਿਹਾ ਹੋ ਰਿਹਾ ਹੈ। 100-100 ਸੁਕੇਅਰ, 200-200 ਸੁਕੇਅਰ ਗਜ਼ ਤੇ ਵੀ ਜਾਪਾਨ ਵਿੱਚ ਖੇਤੀ ਕੀਤੀ ਜਾ ਰਹੀ ਹੈ। ਉਥੇ ਬੜੀ ਇਨਟੈਂਸਿਵ ਕਿਸਮ ਦੀ ਐਗਰੀਕਲਚਰ ਹੈ। ਇਹ ਇਥੇ ਵੀ ਹੋ ਸਕਦੀ ਹੈ ਪਰ ਇਸ ਲਈ ਟਾਈਮ ਲੱਗੇਗਾ। ਗੌਰਮਿੰਟ ਆਫ ਇੰਡੀਆ ਜੋ ਮਰਜ਼ੀ ਕਰੇ। ਜੇਕਰ ਉਹ ਐਮ.ਐਸ.ਪੀ. ਵਿਚੋਂ ਬਾਹਰ ਨਿਕਲਣਾ ਚਾਹੁੰਦੀ ਹੈ ਤਾਂ ਨਿਕਲ ਜਾਵੇ। ਲੇਕਿਨ ਉਸ ਨੂੰ ਸਾਨੂੰ ਲਗਾਤਾਰ 10 ਸਾਲ ਤੱਕ ਇਹ ਐਮ.ਐਸ.ਪੀ. ਦੇਣੀ ਪਵੇਗੀ ਤਾਂ ਜੋ ਅਸੀਂ ਡਾਈਵਰਸੀਫਿਕੇਸ਼ਨ ਲਿਆ ਸਕੀਏ। ਜੇਕਰ ਇਹ ਪੰਜ ਸਾਲ ਪਹਿਲਾਂ ਸ਼ੁਰੂਆਤ ਕਰ ਦਿੰਦੇ ਤਾਂ ਹੁਣ ਤੱਕ ਇਕ ਮੂਵਮੈਂਟ ਬਣ ਜਾਣੀ ਸੀ। ਪ੍ਰੰਤੂ ਇਨ੍ਹਾਂ ਨੇ ਕੁਝ ਵੀ ਨਹੀਂ

[ਮੁੱਖ ਮੰਤਰੀ]

ਕੀਤਾ। ਇਹ ਦੱਸ ਦੇਣ ਕਿ ਪਿਛਲੇ ਪੰਜ ਸਾਲਾਂ ਵਿਚ ਇਨ੍ਹਾਂ ਨੇ ਡਾਈਵਰਸੀਫਿਕੇਸ਼ਨ ਵਾਸਤੇ ਕੋਈ ਇਕ ਵੀ ਕਦਮ ਚੁੱਕਿਆ ਹੋਵੇ, ਜੌਹਲ ਕਮੇਟੀ ਦੀ ਰਿਪੋਰਟ 1985 ਦੀ ਪਈ ਹੈ। ਉਸ ਤੇ ਕੋਈ ਐਕਟ ਨਹੀਂ ਕੀਤਾ। ਇਨਕਲੂਡਿੰਗ ਜਦੋਂ ਇਹ ਯੂਨੀਅਨ ਐਗਰੀਕਲਚਰ ਮਨਿਸਟਰ ਸਨ। ਚਲੋ, ਜੇਕਰ ਉਸ ਵਕਤ ਨਹੀਂ ਹੋ ਸਕਿਆ ਕਿਉਂਕਿ ਉਸ ਵੇਲੇ ਟੈਰੋਰਿਸਟ ਰਾਜ ਸੀ, ਅੱਤਵਾਦ ਬਹੁਤ ਫੈਲ ਗਿਆ ਸੀ। ਖੂਨ-ਖਰਾਬਾ ਹੋ ਰਿਹਾ ਸੀ। ਲੇਕਿਨ ਹੁਣ ਤਾਂ ਇਨ੍ਹਾਂ ਦੀ ਹਕੂਮਤ ਆਈ ਸੀ। ਇਹ ਦੱਸ ਦੇਣ ਕਿ ਇਨ੍ਹਾਂ ਕਿਸਾਨਾਂ ਵਾਸਤੇ ਡਾਈਵਰਸੀਫਿਕੇਸ਼ਨ ਲਈ ਕੋਈ ਵੀ ਕਦਮ ਉਠਾਇਆ ਹੋਵੇ। ਹੁਣ ਅਸੀਂ ਸ਼ੁਰੂਆਤ ਕੀਤੀ ਹੈ ਅਤੇ ਇਸ ਸਾਲ ਤੋਂ ਨਵੀਆਂ ਫਸਲਾਂ ਦੇ ਟਰਾਇਲ ਦੇ ਰਹੇ ਹਾਂ। ਇਕ ਜੌਂ ਦੀ ਕਿਸਮ ਦਿੱਤੀ ਹੈ, ਗੋਭੀ ਸਰੋਂ ਦੀ ਨਵੀਂ ਫਸਲ ਦਿੱਤੀ ਹੈ, ਸਿਟਰਸ ਲਿਆ ਰਹੇ ਹਾਂ। ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸ਼ਾਇਦ ਖੁਸ਼ੀ ਹੋਵੇਗੀ ਕਿ ਉਨ੍ਹਾਂ ਦੇ ਏਰੀਏ ਵਿਚ ਮਾਲਟੇ ਦੀ ਨਵੀਂ ਕਿਸਮ ਲਿਆ ਰਹੇ ਹਾਂ ਜਿਸ ਦਾ ਝਾੜ ਕੀਨੂੰਆਂ ਜਿੰਨਾ ਹੀ ਹੋਵੇਗਾ। ਅਸੀਂ 8 ਸੈਂਟਰ ਇਸ ਸਾਲ ਚਾਲੂ ਕਰ ਰਹੇ ਹਾਂ ਜਿਥੇ ਇਹ ਟਰਾਇਲ ਸ਼ੁਰੂ ਕੀਤੇ ਜਾਣਗੇ। ਟਾਈਮ ਤਾਂ ਲਗਦਾ ਹੀ ਹੈ। ਪਹਿਲਾਂ ਇੰਡਸਟਰੀ ਲਗਾਉਣੀ ਪਵੇਗੀ, ਫਿਰ ਸਪੋਰਟ ਪ੍ਰਾਈਸ ਹੋਵੇਗੀ, ਫਿਰ ਖਰੀਦ ਹੋਵੇਗੀ ਅਰਥਾਤ ਡਾਈਵਰਸੀਫਿਕੇਸ਼ਨ ਵਾਸਤੇ ਟਾਈਮ ਤਾਂ ਲਗਣਾ ਹੀ ਹੈ। ਅਗਰ ਇਹ ਪੰਜ ਸਾਲ ਪਹਿਲਾਂ ਸ਼ੁਰੂ ਕਰ ਦਿੰਦੇ ਤਾਂ ਪੰਜਾਬ ਨੇ ਤਰੱਕੀ ਵੱਲ ਜਾਣਾ ਸੀ, ਪਰ ਹੁਣ ਪਤਾ ਨਹੀਂ ਅਸੀਂ ਕਿਧਰ ਨੂੰ ਜਾ ਰਹੇ ਹਾਂ। ਜਦੋਂ ਕੋਈ ਇਸ ਪਾਸੇ ਵੱਲ ਸੋਚਦਾ ਹੀ ਨਹੀਂ ਤਾਂ ਫਿਰ ਇਸ ਕਿਸਮ ਦੀਆਂ ਪ੍ਰਾਬਲਮਜ਼ ਆਉਂਦੀਆਂ ਹਨ।

ਇਕ ਇਹ ਡਬਲਯੂ.ਟੀ.ਓ. ਦੀ ਗੱਲ ਕਰਦੇ ਹਨ ਕਿ ਅਮਰਿੰਦਰ ਸਿੰਘ ਨੇ ਲਾਗੂ ਕੀਤੀ ਹੈ। ਮੇਰੀ ਆਪਣੀ ਸੋਚ ਹੈ ਅਤੇ ਮੈਂ ਸਮਝਦਾ ਹਾਂ ਕਿ ਇਸ ਦੀ ਲੋੜ ਹੈ। ਜੇਕਰ ਇਨ੍ਹਾਂ ਦੀ ਸੋਚ ਨਹੀਂ ਤਾਂ ਨਾ ਸਹੀ। ਇਹ ਜਿਹੜਾ ਡਬਲਯੂ.ਟੀ.ਓ. ਬਣਿਆ ਹੈ, ਇਸ ਦੀ ਹਿਸਟਰੀ ਹੈ। ਸਾਲ 1949 ਵਿਚ 28 ਦੇਸ਼ਾਂ ਨੇ ਮਿਲ ਕੇ ਗੈਟ ਦੀ ਸਥਾਪਨਾ ਕੀਤੀ ਸੀ। ਗੌਰਮਿੰਟ ਆਫ ਇੰਡੀਆ ਦੀ ਐਗਰੀਕਲਚਰ ਮਨਿਸਟਰੀ ਸਾਲ 1949 ਵਿਚ ਹੀ ਇਸ ਦੀ ਸਿਗਨੇਟਰੀ ਮੈਂਬਰ ਬਣੀ ਸੀ ਅਤੇ ਹੁਣ ਤੱਕ ਚਲਦੀ ਆ ਰਹੀ ਹੈ। ਉਸ ਤੋਂ ਬਾਅਦ ਇਨ੍ਹਾਂ ਦੇ ਪ੍ਰਾਈਮ ਮਨਿਸਟਰ ਚੌਧਰੀ ਚਰਨ ਸਿੰਘ ਰਹੇ ਹਨ, ਇਨਕਲੂਡਿੰਗ ਬਾਦਲ ਜੀ ਆਪ ਯੂਨੀਅਨ ਐਗਰੀਕਲਚਰ ਮਨਿਸਟਰ ਰਹੇ ਹਨ। ਮੁਰਾਰਜੀ ਡਿਸਾਈ ਪ੍ਰਧਾਨ ਮੰਤਰੀ ਰਹੇ ਹਨ, ਵਾਜਪਾਈ ਜੀ ਹਨ। ਉਹੀ ਗੈਟ ਹੀ ਡਬਲਯੂ.ਟੀ.ਓ. ਬਣਿਆ ਹੈ। ਹੁਣ ਇਹ ਰੌਲਾ ਪਾਉਂਦੇ ਹਨ, ਇਨ੍ਹਾਂ ਦੇ ਇਕ ਸਾਥੀ ਹੁਣ ਸਦਨ ਵਿਚ ਹਾਜ਼ਰ ਨਹੀਂ ਹਨ, ਉਹ ਬਹੁਤ ਰੌਲਾ ਪਾਉਂਦੇ ਹਨ ਕਿ ਅਮਰਿੰਦਰ ਸਿੰਘ ਡਬਲਯੂ.ਟੀ.ਓ. ਦਾ ਹਾਮੀ ਹੈ। ਮੇਰੀ ਆਪਣੀ ਪਸੰਦ ਹੈ, ਮੇਰੀ ਆਪਣੀ ਸੋਚ ਹੈ। ਜੇਕਰ ਇਨ੍ਹਾਂ ਦੀ ਸੋਚ ਨਹੀਂ ਅਤੇ ਇਨ੍ਹਾਂ ਨੂੰ ਪਸੰਦ ਨਹੀਂ, ਇਨ੍ਹਾਂ ਨੂੰ ਔਖ ਲਗਦੀ ਹੈ ਤਾਂ ਇਸ ਦਾ ਇਕ ਤਰੀਕਾ ਬੜਾ ਸਾਫ ਹੈ। ਇਹ ਐਨ.ਡੀ.ਏ. ਗੌਰਮਿੰਟ ਤੋਂ ਆਪਣੀ ਸਪੋਰਟ ਵਿਦਡਰਾਅ ਕਰ ਲੈਣ, ਆਪਣੇ ਆਪ ਨੂੰ ਬਾਹਰ ਕੱਢ ਲੈਣ। ਇਨ੍ਹਾਂ ਨੂੰ ਆਪ ਸੋਚਣਾ ਚਾਹੀਦਾ ਸੀ। ਅੱਜਕੱਲ੍ਹ ਇੱਕਲੇ-ਇੱਕਲੇ ਘਰ ਵਿਚ ਟੈਲੀਵੀਜ਼ਨ ਹੈ, ਸਾਰੇ ਅਖਬਾਰ ਪੜ੍ਹਦੇ ਹਨ। ਉਹ ਸਾਰੇ ਜਾਣਦੇ ਹਨ ਕਿ ਇਥੇ ਕੀ ਕੁਝ ਹੋ ਰਿਹਾ ਹੈ। ਡਬਲਯੂ.ਟੀ.ਓ. ਦਾ ਦਫਤਰ ਜਨੇਵਾ ਵਿਚ ਹੈ। ਕੋਈ ਵੀ ਮੁਲਕ 6 ਮਹੀਨੇ ਦਾ ਨੋਟਿਸ ਦੇ ਕੇ ਉਸ ਤੋਂ ਆਪਣੀ ਮੈਂਬਰਸ਼ਿਪ ਵਿਦਡਰਾਅ ਕਰ ਸਕਦਾ ਹੈ। ਇਹ ਐਨ.ਡੀ.ਏ. ਤੋਂ ਆਪਣੇ ਆਪ ਨੂੰ

ਵਿਦਡਰਾਅ ਕਰਨ। ਇਥੇ ਇਹ ਰੌਲਾ ਪਾਉਂਦੇ ਹਨ ਕਿ ਇਹ ਮਾੜੀ ਹੈ ਦੂਸਰੇ ਪਾਸੇ ਦਿੱਲੀ ਜਾ ਕੇ ਉਸ ਦੇ ਹੱਕ ਵਿਚ ਬੋਲਦੇ ਹਨ। ਇਹੋ ਜਿਹੀਆਂ ਗੱਲਾਂ ਜ਼ਿਆਦਾ ਦੇਰ ਨਹੀਂ ਚਲਦੀਆਂ। ਇਹ ਡਬਲ ਸਟੈਂਡਰਡ ਵਾਲੀ ਗੱਲ ਹੈ। ਮੇਰੀ ਆਪਣੀ ਸੋਚ ਹੈ, ਇਨ੍ਹਾਂ ਦੀ ਆਪਣੀ ਸੋਚ ਹੈ। ਸਾਨੂੰ ਇਹੋ ਇਨ੍ਹਾਂ ਦੀ ਡਬਲ ਪਾਲਿਸੀ ਹੀ ਖਰਾਬ ਕਰ ਰਹੀ ਹੈ।

**ਸਪੀਕਰ ਸਾਹਿਬ**, ਇਹ ਇਲਜ਼ਾਮ ਲਗਾਉਂਦੇ ਹਨ ਕਿ ਜੋ ਕੁਝ ਕੀਤਾ ਹੈ ਉਹ ਅਕਾਲੀਆਂ ਨੇ ਹੀ ਕੀਤਾ ਹੈ। ਕਾਂਗਰਸ ਵਾਲੇ ਤਾਂ ਕਿਸਾਨਾਂ ਦੇ ਕਾਤਲ ਹਨ। ਪਤਾ ਨਹੀਂ ਇਨ੍ਹਾਂ ਦੀ ਯਾਦਾਸ਼ਤ ਘੱਟ ਗਈ ਹੈ ਜਾਂ ਇਹ ਮੇਰੇ ਖਿਆਲ ਵਿਚ ਇਤਿਹਾਸ ਨੂੰ ਭੁੱਲ ਜਾਂਦੇ ਹਨ। ਇਹ ਫਿਰ ਸਿਆਸੀ ਗੱਲਾਂ ਹੋ ਜਾਂਦੀਆਂ ਹਨ ਅਤੇ ਇਹ ਸਮਝਦੇ ਹਨ ਕਿ ਸਿਆਸੀ ਗੱਲਾਂ ਵਿੱਚ ਝੂਠ ਬੋਲਣਾ ਅਲਾਊਡ ਹੈ। ਸਪੀਕਰ ਸਾਹਿਬ, ਅੱਜ ਅਗਰ ਪੰਜਾਬ ਬਚਿਆ ਹੋਇਆ ਹੈ ਤਾਂ ਭਾਖੜਾ ਨੰਗਲ ਦੇ ਸਿਰ ਤੇ ਹੀ ਬਚਿਆ ਹੋਇਆ ਹੈ, ਜਿਸ ਨੇ ਕਿ ਪਾਣੀ ਪਹੁੰਚਾਇਆ ਹੈ। ਇਹ ਕਿਸ ਨੇ ਬਣਾਇਆ ਹੈ, ਕਾਂਗਰਸ ਪਾਰਟੀ ਨੇ। ਪੰਜਾਬ ਦੀ ਜਿਹੜੀ ਐਗਰੀਕਲਚਰ ਯੂਨੀਵਰਸਿਟੀ ਹੈ ਜੋ ਖੇਤੀਬਾੜੀ ਵਿਚ ਨਵੀਆਂ ਖੋਜਾਂ ਕਰਦੀ ਹੈ, ਉਹ ਵੀ ਕਾਂਗਰਸ ਪਾਰਟੀ ਨੇ ਹੀ ਬਣਾਈ ਹੈ। ਨੈਸ਼ਨਲ ਡੇਅਰੀ ਰਿਸਰਚ ਇੰਸਟੀਚਿਊਟ, ਕਰਨਾਲ ਨੂੰ ਵੀ ਕਾਂਗਰਸ ਪਾਰਟੀ ਨੇ ਹੀ ਬਣਾਇਆ ਹੈ। ਪੰਤ ਨਗਰ ਯੂਨੀਵਰਸਿਟੀ ਕਿਸ ਨੇ ਬਣਾਈ, ਕਾਂਗਰਸ ਨੇ। ਇੰਡੀਅਨ ਐਗਰੀਕਲਚਰਲ ਰਿਸਰਚ ਇੰਸਟੀਚਿਊਟ ਕਿਸ ਨੇ ਬਣਾਇਆ, ਕਾਂਗਰਸ ਨੇ। ਇਹ ਸਭ ਕੁਝ ਕਾਂਗਰਸ ਨੇ ਕੀਤਾ ਹੈ। ਐਨ.ਐਸ. ਪੀ. ਦੀ ਨਿਯੁਕਤੀ ਕਿਸ ਨੇ ਕੀਤੀ ਹੈ, ਇਹ ਵੀ ਕਾਂਗਰਸ ਨੇ ਕੀਤੀ ਹੈ। ਇਹ ਸਭ ਕੁਝ ਤਾਂ ਕਾਂਗਰਸ ਕਰ ਰਹੀ ਹੈ ਪਰ ਇਹ ਕਹਿੰਦੇ ਹਨ ਕਿ ਅਸੀਂ ਕਰਦੇ ਹਾਂ। ਅੰਕੜੇ ਜੋ ਇੱਥੋਂ ਇਨ੍ਹਾਂ ਵਲੋਂ ਬੋਲੇ ਗਏ ਹਨ, ਮੈਨੂੰ ਤਾਂ ਸਮਝ ਨਹੀਂ ਆਈ ਕਿ ਕਿੱਥੋਂ ਲੈ ਕੇ ਆਏ ਹਨ, ਮੈਂ ਇਨ੍ਹਾਂ ਤੋਂ ਬੋਰ ਕਰਾਂਗਾ। ਕਾਂਗਰਸ ਪਾਰਟੀ ਤਾਂ ਕਿਸਾਨ ਨੂੰ ਜਾਨ ਦੇਣ ਵਾਲੀ ਹੈ। ਤੁਸੀਂ ਵੀ ਖੇਤੀ ਕਰਦੇ ਹੋ, ਪਹਿਲਾਂ ਪੰਜਾਬ ਵਿਚ ਕਣਕ ਹੁੰਦੀ ਸੀ ਪੀ.ਐਲ. 480, ਹਿੰਦੁਸਤਾਨ ਵਿਚੋਂ ਉਸਨੂੰ ਰੋਕਣ ਵਾਲੀ ਪੰਜਾਬ ਦੀ ਕਾਂਗਰਸ ਸੀ। ਪੰਜਾਬ ਦੇ ਕਿਸਾਨ ਨੂੰ ਨਵੇਂ ਬੀਜ ਕਿਸ ਨੇ ਲਿਆ ਕੇ ਦਿੱਤੇ। ਕਾਂਗਰਸ ਪਾਰਟੀ ਨੇ। ਅਸੀਂ ਆਈ.ਆਰ. 18 ਬੀਜ ਫਿਲਪੀਨ ਤੋਂ ਲਿਆ ਕੇ ਦਿੱਤਾ ਔਰ ਹਿੰਦੁਸਤਾਨ ਵਲੋਂ ਪਹਿਲਾਂ ਜੋ ਅਮਰੀਕਾ ਦੇ ਅੱਗੇ ਅਨਾਜ ਲਈ ਹੱਥ ਫੈਲਾਇਆ ਜਾਂਦਾ ਸੀ, ਉਸਨੂੰ ਪੰਜਾਬ ਦੇ 2 ਫੀਸਦੀ ਲੋਕਾਂ ਨੇ ਅੰਨ ਖਵਾਇਆ। ਸਾਰੇ ਦੇਸ਼ ਨੂੰ ਪੰਜਾਬ ਦੇ 2 ਫੀਸਦੀ ਲੋਕਾਂ ਨੇ ਅੰਨ ਦਿੱਤਾ। ਕਾਂਗਰਸ ਨੇ ਇੱਥੇ ਰਾਜ ਕੀਤਾ ਹੈ। ਇਸ ਵਿੱਚ ਮੇਰੀ ਕੋਈ ਗੱਲ ਨਹੀਂ ਇਹ ਸਾਰਾ ਕੁਝ ਇਤਿਹਾਸ ਵਿੱਚ ਦਰਜ ਹੈ। ਅਗਰ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਨਗੇ ਤਾਂ ਲੋਕ ਹੱਸਣਗੇ ਅਤੇ ਉਹ ਸਮਾਂ ਆਵੇਗਾ। (ਥੰਪਿੰਗ) ਇਕ ਇਨ੍ਹਾਂ ਨੇ ਬੋਨਸ ਦੀ ਗੱਲ ਕੀਤੀ ਹੈ ਉਹ ਤਾਂ ਮੈਂ ਕਹਿ ਚੁੱਕਾ ਹਾਂ। ਇਹ ਇਨ੍ਹਾਂ ਨੇ ਵੀ ਰੀਜੈਕਟ ਕੀਤਾ ਹੈ। 20/- ਰੁਪਏ ਅੱਜ ਦੇ ਜ਼ਮਾਨੇ ਵਿੱਚ ਕੀ ਚੀਜ਼ ਹੈ, ਲੇਕਿਨ ਅਸੀਂ ਇਹ ਵੀ ਕਹਿੰਦੇ ਹਾਂ ਕਿ ਅਸੀਂ ਹੋਰ ਵੀ ਕਿਸਾਨਾਂ ਦੀ ਭਲਾਈ ਲਈ ਕਈ ਕਦਮ ਚੁੱਕਣ ਜਾ ਰਹੇ ਹਾਂ। ਇਕ ਤਾਂ ਇਨ੍ਹਾਂ ਦੇ ਰਾਜ ਵਿੱਚ ਹੁੰਦਾ ਸੀ ਕਿ ਅਗਰ ਕੋਈ ਕਿਸਾਨ ਕੋਆਪਰੇਟਿਵ ਬੈਂਕ ਦੇ ਲੋਨ ਦਾ ਡੀਫਾਲਟਰ ਹੋ ਜਾਂਦਾ ਸੀ ਤਾਂ ਉਸਨੂੰ ਹੱਥਕੜੀ ਲਗਾ ਕੇ, ਘੜੀਸ ਕੇ ਪਿੰਡ ਵਿੱਚੋਂ ਦੀ ਲਿਜਾਇਆ ਜਾਂਦਾ ਸੀ ਅਤੇ ਬੇਇੱਜ਼ਤ ਕੀਤਾ ਜਾਂਦਾ ਸੀ। ਇਕ ਤਾਂ ਅਸੀਂ ਇਸ ਨੂੰ ਰੋਕਿਆ ਹੈ ਕਿ ਕਿਸੇ ਕਿਸਾਨ ਨੂੰ ਹੱਥਕੜੀ ਨਹੀਂ ਲੱਗੇਗੀ। ਅਸੀਂ ਕਿਹਾ ਹੈ ਕਿ ਇੰਡਸਟਰੀ

